# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**AUGUST, 2022**

**Year : 18**
**Issue : 12**
Total Pages : 28



*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Watsapp : 9810631674



*Laserset at :*
**Vartman Hindustan**
E-mail :vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018


## ਤਤਕਰਾ





**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)


...ਸੰਪਾਦਕੀ

# ਸ਼ਹੀਦ ਭਗਤ ਸਿੰਘ ਤੇ ਮਾਨ ਦਾ ਬਿਆਨ ਸੌੜੀ ਸੋਚ ਤੇ ਸਿਆਸੀ ਖੁਦਕੁਸ਼ੀ

**- ਸੁਵਰਨ ਸਿੰਘ ਵਿਰਕ**

ਪਿਛਲੇ ਦਿਨੀ ਪੰਜਾਬ ਦੀ ਸੰਗਰੂਰ ਉਪ ਚੋਣ ਜਿੱਤ ਕੇ ਪਾਰਲੀਮੈਂਟ ਮੈਂਬਰ ਬਣੇ ਸ੍ਰ. ਸਿਮਰਨਜੀਤ ਸਿੰਘ ਮਾਨ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਨੂੰ ਅਤਵਾਦੀ ਗਰਦਾਨਦਿਆਂ ਇਕ ਮੰਦ ਭਾਗਾ ਅਤੇ ਬੇਲੋੜਾ ਬਿਆਨ ਦੇ ਕੇ ਚਰਚਾ ਦਾ ਵਿਸ਼ਾ ਬਣ ਗਏ ਹਨ। ਇਨ੍ਹਾ ਤੋਂ ਬਾਅਦ ਇਨ੍ਹਾਂ ਦੇ ਪੁੱਤਰ ਸ੍ਰ. ਈਮਾਨ ਸਿੰਘ ਦਾ ਵੀ ਇਕ ਕੋਝਾ ਬਿਆਨ ਸਾਹਮਣੇ ਆਇਆ ਹੈ ਕਿ ਸਿੱਖ ਅਜਾਇਬ ਘਰ ਵਿਚੋਂ ਸ਼ਹੀਦ ਭਗਤ ਸਿੰਘ ਦੀ ਫੋਟੋ ਉਤਾਰ ਦਿਤੀ ਜਾਵੇ ਕਿਉਂਕਿ ਸ਼ਹੀਦ ਭਗਤ ਸਿੰਘ ਨਾਸਤਕ ਸੀ। ਇਨ੍ਹਾਂ ਦੋਵਾਂ ਪਿਓ ਪੁਤਰਾਂ ਦਾ ਸ਼ਹੀਦ ਭਗਤ ਸਿੰਘ ਪ੍ਰਤੀ ਰਵਈਆ ਬਦਲਾ ਖੋਰੂ ਤੇ ਸੋਚੀ-ਸਮਝੀ ਸਕੀਮ ਦਾ ਹਿੱਸਾ ਲਗਦਾ ਹੈ। ਇਨਾਂ ਦੋਵਾਂ ਦੇ ਇਸ ਬੇਲੋੜੇ ਬਿਆਨ ਨੇ ਜਿੱਥੇ ਆਮ ਭਾਰਤੀ ਨਾਗਰਕਾਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚਾਈ ਹੈ ਉਥੇ ਸੋਚਵਾਨ ਅਤੇ ਇਤਿਹਾਸਕਾਰਾਂ ਨੇ ਸ਼ਹੀਦ ਭਗਤ ਸਿੰਘ ਬਾਰੇ ਤੱਥ ਭਰਪੂਰ ਟਿਪਣੀਆਂ ਕਰਕੇ ਸ੍ਰ. ਮਾਨ ਦੀ ਇਸ ਕੋਝੀ ਹਰਕਤ ਦੀ ਨਿੰਦਿਆ ਕੀਤੀ ਹੈ। ਇਸ ਦੇ ਨਾਲ ਹੀ ਇਸ ਬਿਆਨ ਨਾਲ ਇਕ ਵਾਰ ਫਿਰ ਬਸਤੀਵਾਦੀ ਕਾਲ ਦੌਰਾਨ ਬ੍ਰਿਟਿਸ ਸਰਕਾਰ ਦੇ ਵਫਾਦਾਰਾਂ ਬਾਰੇ ਬਹਿਸ ਸ਼ੁਰੂ ਹੋ ਗਈ ਹੈ।

'ਆਪ' ਪਾਰਟੀ ਦੇ ਮਲਵਿੰਦਰ ਸਿੰਘ ਨੇ ਕਿਹਾ ਹੈ ਕਿ ਸ੍ਰ. ਮਾਨ ਨੂੰ ਜਿਥੇ ਸ਼ਹੀਦ ਭਗਤ ਸਿੰਘ ਨੂੰ ਅਤਵਾਦੀ ਕਹਿਣ ਲਈ ਮੁਆਫੀ ਮੰਗਣੀ ਚਾਹੀਦੀ ਸੀ ਉਥੇ ਉਸਨੂੰ ਆਪਣੇ ਨਾਨਾ ਅਰੂੜ ਸਿੰਘ ਜੋ ਆਪਣੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਸਰਬਰਾਹ ਬਣੇ ਹੋਏ ਸਨ, ਨੂੰ ਸਾਫ ਸੁਥਰਾ ਦੱਸ ਕੇ ਜ਼ਲਿਆਵਾਲਾ ਬਾਗ ਦੇ ਸ਼ਹੀਦਾਂ ਦਾ ਅਪਮਾਨ ਕੀਤਾ ਹੈ। ਸੰਸਦ ਮੈਂਬਰ ਮਾਨ ਜਲ੍ਹਿਆਵਾਲਾ ਬਾਗ ਦੇ ਸਾਕੇ ਮਗਰੋਂ ਜਨਰਲ ਡਾਇਰ ਨੂੰ ਸਿਰੋਪਾ ਪਾ ਕੇ ਸਨਮਾਣਤ ਕਰਨ ਵਾਲੇ ਆਪਣੇ ਨਾਨਾ ਅਰੂੜ ਸਿੰਘ ਨੂੰ ਸਹੀ ਸਾਬਿਤ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਨਾਲ ਹੀ ਆਪਣੇ ਨਾਨਾ ਨੂੰ ਆਜ਼ਾਦੀ ਘੁਲਾਟੀਆ ਦਰਸਾਉਣਾ ਚਾਹੁੰਦੇ ਹਨ। ਪੰਜਾਬ ਦੇ ਲੋਕ ਇਤਿਹਾਸ ਤੋਂ ਜਾਣੂ ਹਨ ਜਿਨ੍ਹਾ ਨੂੰ ਗੁਮਰਾਹ ਨਹੀਂ ਕੀਤਾ ਜਾ ਸਕਦਾ।

ਕੁੱਲ ਹਿੰਦ ਕਿਸਾਨ ਸਭਾ ਦੀ ਕੌਮੀ ਕੌਂਸਲ ਦੇ ਮੈਂਬਰ ਅਤੇ ਵਿਦਵਾਨ ਲੇਖਕ ਕਾ. ਸੁਵਰਨ ਸਿੰਘ ਵਿਰਕ ਨੇ, ਸ੍ਰ. ਸਿਮਰਨਜੀਤ ਸਿੰਘ ਮਾਨ ਵਲੋਂ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਨੂੰ ਅੱਤਵਾਦੀ ਕਹਿਣ ਵਾਲੇ ਬਿਆਨ ਨੂੰ ਬੇਲੋੜਾ,

ਮੰਦਭਾਗੀ ਅਤੇ ਸੌੜੀ ਸੋਚ ਤੋਂ ਪ੍ਰੇਰਿਤ ਦੱਸਿਆ ਹੈ। ਆਪਨੇ ਦਸਿਆ ਕਿ ਸ੍ਰ. ਮਾਨ ਗਾਹੇ-ਬਗਾਹੇ ਇਸ ਕਿਸਮ ਦੇ ਬਿਆਨ ਜਾਰੀ ਕਰਕੇ ਸਿਰਫ ਸਾਮਰਾਜੀ ਅਤੇ ਫੁੱਟ ਪਾਊ ਤਾਕਤਾਂ ਦੀ ਹੀ ਪੁਸ਼ਤ ਪਨਾਹੀ ਕਰ ਰਹੇ ਹਨ। ਲਾਹੌਰ ਦੇ ਸਹਾਇਕ ਪੁਲੀਸ ਕਪਤਾਨ, ਸਾਂਡਰਸ ਦਾ ਦਸੰਬਰ 1928 ਵਿਚ, ਭਗਤ ਸਿੰਘ ਅਤੇ ਸਾਥੀਆਂ ਦੁਆਰਾ ਕਤਲ, ਦੇਸ਼ ਦੇ ਇਕ ਸਨਮਾਨਿਤ ਨੇਤਾ, ਲਾਲਾ ਲਾਜਪਤ ਰਾਇ ਤੇ ਹੋਏ ਬੇਕਿਰਕ ਲਾਠੀ ਚਾਰਜ ਦੇ ਪ੍ਰਤੀਕਰਮ ਵਜੋਂ, ਉਵੇਂ ਹੀ ਕੀਤਾ ਗਿਆ ਜਿਵੇਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਹੋਰ ਰਸਤੇ ਨਾਕਾਮ ਹੋਣ ਤੇ ਹਥਿਆਰਾਂ ਦੇ ਰਾਹ ਨੂੰ ਠੀਕ ਦੱਸਿਆ ਸੀ। ਅਪ੍ਰੈਲ 1929 ਵਿਚ ਦਿੱਲੀ ਅਸੈਂਬਲੀ ਵਿਚ ਬੰਮ ਧਮਾਕਾ, ਕਿਸੇ ਦੇ ਜਾਨੀ ਨੁਕਸਾਨ ਲਈ ਨਹੀਂ, ਬੋਲਿਆਂ ਨੂੰ ਸੁਨਾਉਣ ਲਈ ਸੀ। ਜਿਹਲ ਜੀਵਨ ਦੇ ਗੂਹੜ ਅਧਿਅਨ ਤੋਂ ਬਾਅਦ, ਭਗਤ ਸਿੰਘ ਇਸ ਨਤੀਜੇ ਤੇ ਪੁੱਜ ਗਏ ਸਨ ਕਿ ਸਾਡਾ ਰਾਹ ਬੰਮ ਪਿਸਤੌਲਾਂ ਵਾਲਾ ਨਹੀਂ, ਸਗੋਂ ਲੋਕਾਂ ਨੂੰ ਜਾਗਰਿਤ ਕਰਕੇ ਵਿਆਪਕ ਲਾਮਬੰਦੀ ਦੁਆਰਾ, ਮੁਕਤੀ ਮਾਰਗ 'ਤੇ ਅੱਗੇ ਵਧਣ ਵਾਲਾ ਰਾਹ ਹੈ। ਉਹ ਵਿਰੋਧੀਆਂ ਦੀਆਂ ਦਲੀਲਾਂ ਦਾ ਜੁਆਬ ਦੇਣ ਲਈ ਗੰਭੀਰ ਅਧਿਅਨ, ਚਿੰਤਨ-ਮਨਨ ਤੇ ਜ਼ੋਰ ਦਿੰਦੇ ਸਨ। ਫਾਂਸੀ ਲੱਗਣ ਤੋਂ ਥੋਹੜਾ ਸਮਾਂ ਪਹਿਲਾਂ 23 ਮਾਰਚ 1931 ਨੂੰ, ਕਲਾਰਾ ਜੈਟਕਿਨ ਦੀ ਲੈਨਿਨ ਬਾਰੇ ਲਿਖੀ ਕਿਤਾਬ ਪੜ੍ਹ ਰਹੇ ਸਨ। ਉਹਨਾਂ ਨਾਲ ਸਬੰਧਿਤ ਦਸਤਾਵੇਜ਼, ਅਦਾਲਤੀ ਬਿਆਨ, ਚਿੱਠੀਆਂ ਅਤੇ ਹੋਰ ਲਿਖਤਾਂ ਉਹਨਾਂ ਦਾ ਇਕ ਦਹਿਸ਼ਤ-ਗਰਦਾ ਦਾ ਨਹੀਂ, ਸਗੋਂ ਗੂੜ੍ਹ ਚਿੰਤਕ ਦਾ ਬਿੰਬ ਸਿਰਜਦੀਆਂ ਹਨ। ਇਸ ਲਈ ਉਹਨਾਂ ਨੂੰ ਅੱਤਵਾਦੀ ਕਹਿਣਾਂ, ਹਕੀਕਤਾਂ ਅਤੇ ਤੱਥਾਂ ਤੋਂ ਮੂੰਹ ਮੋੜਨਾ ਹੈ। ਰਹੀ ਗੱਲ ਭਗਤ ਸਿੰਘ ਦੇ ਪਰਿਵਾਰ ਦੇ ਆਰੀਆ ਸਮਾਜੀ ਹੋਣ ਦੀ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਦਾਦਾ ਅਰਜਨ ਸਿੰਘ, ਸੁਆਮੀ ਦੈਆ ਨੰਦ ਦੇ ਮੂਰਤੀ ਪੂਜਾ ਅਤੇ ਕਰਮ-ਕਾਂਡ ਵਿਰੋਧੀ ਵਿਚਾਰਾਂ ਵੱਲ ਖਿੱਚੇ ਗਏ ਸਨ। ਪਰ ਭਗਤ ਸਿੰਘ ਤਾਂ ਆਪਣੀ 14-15 ਸਾਲ ਦੀ ਬਾਲ ਵਰੇਸ ਵਿਚ, ਗੁਰਦੁਆਰਾ ਸੁਧਾਰ ਅੰਦੋਲਨਾਂ ਸਮੇਂ, ਗੁਰੂ ਕਾ ਬਾਗ ਅਤੇ ਜੈਤੋ ਦੇ ਮੋਰਚੇ ਨੂੰ ਜਾਣ ਵਾਲੇ ਅਕਾਲੀ ਜਥਿਆਂ ਦਾ ਲਾਇਲਪੁਰ ਵਾਲੇ ਆਪਣੇ ਪਿੰਡ ਵਿਚੋਂ ਲੰਘਣ ਸਮੇਂ, ਲੰਗਰ-ਪਾਣੀ ਦੁਆਰਾ ਸੁਆਗਤ ਕਰਦਾ ਵੀ ਨਜ਼ਰ ਆਉਂਦਾ ਹੈ। ਉਹ ਆਪਣੇ ਗੁਰੂ ਸਾਹਿਬਾਨ ਦੇ ਇਤਿਹਾਸ ਅਤੇ ਸਿੱਖ ਸਹੀਦਾਂ ਦੀ ਗੌਰਵਸ਼ਾਲੀ ਪਰੰਪਰਾ ਤੇ ਪੂਰਾ ਮਾਨ ਕਰਦਾ ਹੈ। ਸਿਪਾਹੀ ਚੰਨਣ ਸਿੰਘ ਨੂੰ ਜੋ ਸਾਮਰਾਜੀ ਸਰਕਾਰ ਦੀ ਸੇਵਾ ਵਿਚ ਸੀ, ਵਾਰ ਵਾਰ ਪਿੱਛੇ ਹਟਣ ਦੀਆਂ ਅਪੀਲਾਂ ਦੇ, ਚੰਦਰ ਸ਼ੇਖਰ ਆਜ਼ਾਦ ਦੀ ਗੋਲੀ ਦਾ ਨਿਸ਼ਾਨਾ ਬਣਿਆ। ਜਲ੍ਹਿਆਂਵਾਲਾ ਬਾਗ ਨਰ ਸੰਘਾਰ ਦੇ 1200 ਦੇਸ਼ ਵਾਸੀਆਂ ਦੇ ਕਤਲਾਂ ਲਈ, ਸਿੱਧੇ ਜ਼ਿੰਮੇਵਾਰ ਲਾਟ ਪੰਜਾਬ, ਓ.ਡਵਾਇਰ ਨੂੰ ਅਕਾਲ ਤਖ਼ਤ ਸਾਹਿਬ ਤੋਂ ਸਿਰੋਪਾਉ ਦੇਣ ਵਾਲਾ, ਸ੍ਰ. ਅਰੂੜ ਸਿੰਘ ਸਰਬਰਾਹ, ਸ੍ਰ. ਮਾਨ ਦਾ ਨਾਨਾ ਸੀ। ਪਰ ਅਸੀਂ ਨਾਨੇ ਦੇ ਕਿਸੇ ਕੰਮ ਲਈ ਮਾਨ ਸਾਹਿਬ ਨੂੰ ਜ਼ਿੰਮੇਵਾਰ ਨਾ ਠਹਿਰਾ ਕੇ, ਉਹਨਾਂ ਤੋਂ ਇਹ ਆਸ ਕਰਾਂਗੇ ਕਿ ਉਹ ਦੁਨੀਆਂ ਦੇ ਇਨਕਲਾਬੀਆਂ ਵਿਚੋਂ ਉੱਭਰਦੇ ਨਾਮ ਸ਼ਹੀਦ ਭਗਤ ਸਿੰਘ ਹੋਰਾਂ ਬਾਰੇ, ਆਪਣੇ ਸੰਕੀਰਨ ਵਿਚਾਰਾਂ ਤੋਂ ਉਪਰ ਉੱਠਣ ਲਈ, ਉਹਨਾਂ ਦੀਆਂ ਲਿਖਤਾਂ ਦਾ ਅਧਿਅਨ ਕਰਨ। ਹੁਣ ਉਹ ਲੋਕ ਪ੍ਰਤੀਨਿਧੀ ਹਨ ਨਾ ਕਿ ਸਾਬਕਾ ਪੁਲੀਸ ਅਫ਼ਸਰ। ▪

– ਰਛਪਾਲ ਸਿੰਘ

# ਪੰਜਾਬ ਵਿਚ ਰਾਸ਼ਟਰਪਤੀ ਰਾਜ ਦੀ ਪ੍ਰੰਪਰਾ ਦਾ ਪਰਛਾਵਾਂ

ਸੰਨ 1797 'ਚ ਮਹਾਰਾਜਾ ਰਣਜੀਤ ਸਿੰਘ ਦੀ ਉਮਰ 17 ਸਾਲ ਸੀ ਅਹਿਮਦ ਸ਼ਾਹ ਅਬਦਾਲੀ ਖ਼ਾਨਦਾਨ ਦੇ ਸ਼ਾਸਕ ਸ਼ਾਹ ਜ਼ਮਾਨ ਨੇ ਹਮਲਾ ਕਰ ਕੇ ਪੰਜਾਬ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ। ਹਮਲੇ ਵਾਲੀ ਥਾਂ 'ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਰਣਜੀਤ ਸਿੰਘ ਨੇ ਮੂੰਹ ਤੋੜਵਾਂ ਜਵਾਬ ਦਿਤਾ। ਸੰਨ 1798 'ਚ ਫਿਰ ਲਾਹੌਰ 'ਤੇ ਹਮਲਾਵਰ ਹੋ ਕੇ ਆਏ। ਮਹਾਰਾਜਾ ਨੇ ਹਮਲਾਵਰਾਂ ਨੂੰ ਦਾਖ਼ਲ ਹੋ ਜਾਣ ਦਾ ਮੌਕਾ ਦੇ ਕੇ ਅਪਣੀ ਸੈਨਾ ਨਾਲ ਅਫ਼ਗਾਨਾਂ ਨੂੰ ਘੇਰ ਲਿਆ। ਖਾਣ-ਪੀਣ ਦੇ ਸਾਰੇ ਸਰੋਤਾਂ ਤੋਂ ਵਾਂਝੇ ਕਰ ਦਿਤਾ। ਅਫ਼ਗਾਨਾਂ ਨੂੰ ਵਾਪਸ ਜਾਣ ਲਈ ਮਜਬੂਰ ਕਰ ਦਿਤਾ। ਇਹ ਸੀ ਪੰਜਾਬ ਦੀ ਪਹਿਰੇਦਾਰੀ ਕਰਨ ਦਾ ਜੱਸਾ।

ਸੰਨ 1947 'ਚ ਪੰਜਾਬ ਨੂੰ ਦੋ ਭਾਗਾਂ ਵਿਚ ਵੰਡ ਦਿਤਾ ਗਿਆ। ਸਾਂਝੇ ਪੰਜਾਬ ਦੀ ਰਾਖੀ ਲਈ ਲੜਨ ਵਾਲੇ ਖ਼ਾਨ ਅਬਦੁਲ ਗ਼ੁਫ਼ਾਰ ਖ਼ਾਨ (ਸਰਹੱਦੀ ਗਾਂਧੀ) ਵਰਗੇ ਰੁਲ ਗਏ ਤੇ ਉਨ੍ਹਾਂ ਨੂੰ ਅਤਿਵਾਦੀ ਮੁਸਲਮਾਨਾਂ ਮੂਹਰੇ ਸੁੱਟ ਦਿਤਾ ਗਿਆ।

ਆਜ਼ਾਦੀ ਤੋਂ ਪਹਿਲਾਂ ਕਾਂਗਰਸ ਪਾਰਟੀ ਦੇ ਆਗੂਆਂ ਨੇ ਦੇਸ਼ ਦੇ ਲੋਕਾਂ ਨਾਲ ਭਾਸ਼ਾਈ ਆਧਾਰ 'ਤੇ ਸੂਬਿਆਂ ਦੇ ਪੁਨਰਗਠਨ ਦਾ ਵਾਅਦਾ ਕੀਤਾ ਤੇ ਦੇਸ਼ ਆਜ਼ਾਦ ਹੁੰਦਿਆਂ ਹੀ ਵਾਅਦਾ ਭੁੱਲ ਗਏ। ਇਸ ਸਬੰਧੀ ਸਿੱਖਾਂ ਤੇ ਦੂਜੇ ਸੂਬਿਆਂ ਦੀ ਗੱਲ ਵਲ ਨੰਨਾ ਲਾ ਧਰਿਆ। ਮਾ. ਤਾਰਾ ਸਿੰਘ ਨੇ 20 ਫ਼ਰਵਰੀ 1949 ਈ. ਨੂੰ ਇਕ ਕਾਨਫ਼ਰੰਸ ਗੁਰਦੁਆਰਾ ਰਕਾਬਗੰਜ ਦਿੱਲੀ ਵਿਖੇ ਰੱਖ ਲਈ। ਸ੍ਰ. ਪਟੇਲ ਦੇ ਹੁਕਮਾਂ 'ਤੇ ਮਾਸਟਰ ਜੀ ਤੇ ਸਾਥੀਆਂ ਨੂੰ 19 ਫ਼ਰਵਰੀ ਨੂੰ ਨਰੇਲਾ ਸਟੇਸ਼ਨ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਦਿੱਲੀ ਤੇ ਹੋਰ ਰਾਜਾਂ ਤੋਂ ਪੁੱਜ ਚੁਕੀਆਂ ਸੰਗਤਾਂ ਨੇ 20 ਫ਼ਰਵਰੀ ਨੂੰ ਸ਼ਹੀਦੀ ਦੀਵਾਨ ਲਾਇਆ। ਤਕਰੀਰਾਂ ਕਰਨ ਵਾਲੇ ਨੇਤਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕੇਂਦਰੀ ਮੰਤਰੀ ਬਲਦੇਵ ਸਿੰਘ ਨੇ ਮਾਸਟਰ ਜੀ ਤੇ ਹੋਰਨਾਂ ਦੀਆਂ ਸਜ਼ਾਵਾਂ ਨੂੰ ਜਾਇਜ਼ ਕਰਾਰ ਦਿਤਾ। 2 ਮਾਰਚ 1949 ਨੂੰ ਪੰਜਾਬ ਤੇ ਦਿੱਲੀ 'ਚ ਰੋਸ ਦਿਵਸ ਮਨਾਇਆ ਗਿਆ। 4 ਅਪ੍ਰੈਲ 1949 ਨੂੰ ਅੰਮ੍ਰਿਤਸਰ 'ਚ ਵੱਖ-ਵੱਖ ਵਰਗਾਂ ਦੀ ਇਕੱਤਰਤਾ 'ਚ ਪੰਜਾਬੀ ਸੂਬੇ ਦੀ ਮੰਗ ਰੱਖੀ ਗਈ।

26 ਜਨਵਰੀ 1950 ਨੂੰ ਸ਼੍ਰੋਮਣੀ ਅਕਾਲੀ ਦਲ ਦੀ ਲੁਧਿਆਣਾ ਕਾਨਫ਼ਰੰਸ 'ਚ ਪੰਜਾਬੀ ਸੂਬੇ ਦੀ ਮੰਗ ਨੂੰ ਦੁਹਰਾਇਆ ਗਿਆ। ਸਰਕਾਰ ਨੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ 'ਤੇ ਪਾਬੰਦੀ ਲਾ ਦਿਤੀ। ਮਾ. ਤਾਰਾ ਸਿੰਘ ਨੇ 10 ਮਈ 1955 ਨੂੰ ਨਾਅਰਾ ਲਾਇਆ ਤੇ ਗ੍ਰਿਫ਼ਤਾਰੀ ਦਿਤੀ। ਇਸ ਦੇ ਨਾਲ ਹੀ 12000 ਅਕਾਲੀਆਂ ਨੇ ਗ੍ਰਿਫ਼ਤਾਰੀਆਂ ਦਿਤੀਆਂ।

ਮੁੱਖ ਮੰਤਰੀ ਭੀਮ ਸੈਨ ਸੱਚਰ ਦੇ ਹੁਕਮਾਂ 'ਤੇ ਡੀ.ਆਈ.ਜੀ. ਅਸ਼ਵਨੀ ਕੁਮਾਰ ਨੇ 4 ਜੁਲਾਈ 1955 ਈ. ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਚ ਪੁਲਿਸ ਤੋਂ ਜ਼ਬਰ ਕਰਵਾਇਆ ਤੇ ਸ਼ਰਧਾਲੂਆ ਤੇ ਅਕਾਲੀਆਂ ਨੂੰ ਗ੍ਰਿਫ਼ਤਾਰ ਕਰ ਲਿਆ।

ਸਰਕਾਰ ਮਜ਼ਬੂਰ ਹੋ ਚੁੱਕੀ ਸੀ ਤੇ ਭਾਸ਼ਾ ਆਧਾਰਤ ਸੂਬਿਆਂ ਦੇ ਗਠਨ ਸਬੰਧੀ ਸੰਨ 1955 'ਚ ਇਕ ਕਮਿਸ਼ਨ ਬਣਾ ਦਿਤਾ। ਕਮਿਸ਼ਨ ਨੇ ਪੰਜਾਬ ਨੂੰ ਛੱਡ ਕੇ ਕਈ ਨਵੇਂ ਸੂਬਿਆਂ ਲਈ ਸਿਫ਼ਾਰਸ ਕਰ ਦਿਤੀ।

ਸ਼੍ਰੋਮਣੀ ਅਕਾਲੀ ਦਲ ਨੇ 22 ਮਈ 1960 ਨੂੰ ਪੰਡਿਤ ਸੁੰਦਰ ਦਾਸ ਦੀ ਪ੍ਰਧਾਨਗੀ ਹੇਠ ਪੰਜਾਬੀ ਸੂਬਾ ਕਾਨਫ਼ਰੰਸ ਅੰਮ੍ਰਿਤਸਰ ਰੱਖੀ। ਡਾ. ਸੈਫ਼ੁਦੀਨ ਕਿਚਲੂ, ਪ੍ਰਤਾਪ ਸਿੰਘ ਦੌਲਤਾ ਮੈਂਬਰ ਪਾਰਲੀਮੈਂਟ, ਜ਼ਹੀਰ ਕੁਰੈਸ਼ੀ ਤੇ ਮੌਲਾਨਾ ਸਲਾਮਤ ਉਲ ਖ਼ਾਨ ਆਦਿਕ ਨੇਤਾ ਵੀ ਸ਼ਾਮਲ ਹੋਏ। 24 ਮਈ 1960 ਨੂੰ ਮਾ. ਤਾਰਾ ਸਿੰਘ ਤੇ 5000 ਦੇ ਕਰੀਬ ਅਕਾਲੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

12 ਜੂਨ 1960 ਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਤੋਂ ਜਥੇ ਰੋਸ ਮਾਰਚ ਲਈ ਤੋਰੇ। ਪੁਲਿਸ ਨੇ ਜ਼ੁਲਮ ਦੀ ਹੱਦ ਕਰ ਦਿਤੀ ਜਿਸ ਦੌਰਾਨ 7 ਸ਼ਹੀਦੀਆਂ ਹੋਈਆਂ। ਪੰਜਾਬੀ ਸੂਬੇ ਮੋਰਚੇ 'ਚ 57129 ਮਰਦ-ਔਰਤਾਂ ਤੇ ਬੱਚਿਆਂ ਨੇ ਗ੍ਰਿਫ਼ਤਾਰੀਆਂ ਦਿਤੀਆਂ। 43 ਸ਼ਹੀਦੀਆਂ ਹੋਈਆਂ ਤੇ ਅਨੇਕਾਂ ਜ਼ਖ਼ਮੀ ਹੋਏ।

1 ਨਵੰਬਰ 1966 ਈ. ਨੂੰ ਪੰਜਾਬੀ ਸੂਬਾ ਬਣ ਗਿਆ ਪਰ ਅਧੂਰਾ। ਵੱਡੀ ਉਦਾਹਰਣ ਹੈ ਕਿ ਸ੍ਰ. ਦਰਸ਼ਨ ਸਿੰਘ ਫੇਰੂਮਾਨ 74 ਰੋਜ਼ਾ ਵਰਤ ਕੱਟਣ ਤੋਂ ਬਾਅਦ ਸ਼ਹੀਦੀ ਪਾ ਗਏ ਪਰ ਕਾਂਗਰਸ ਸਰਕਾਰ ਨੇ ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਨਾ ਦਿਤੇ। ਸੱਚਰ ਗਿਆਨੀ ਤੇ 1956 ਈ. ਦੇ ਖੇਤਰੀ ਫ਼ਾਰਮੂਲਿਆਂ ਅਨੁਸਾਰ ਮਿਥੀਆਂ ਪੰਜਾਬੀ ਖੇਤਰ ਦੀਆਂ ਹੱਦਾਂ ਨਾਲ ਛੇੜ ਛਾੜ ਕਰ ਦਿਤੀ। ਗਿਆਨੀ ਕਰਤਾਰ ਸਿੰਘ, ਸ੍ਰ. ਗਿਆਨ ਸਿੰਘ ਰਾੜੇਵਾਲਾ ਤੇ ਗਿਆਨੀ ਜ਼ੈਲ ਸਿੰਘ ਆਦਿ ਨੇ ਕਮਿਸ਼ਨ ਰਾਹੀਂ ਅਨੰਦਪੁਰ ਤੇ ਖਰੜ ਪੰਜਾਬ ਨੂੰ ਦਿਵਾਏ।

ਅਕਹਿ ਤੇ ਅਸਹਿ ਤਸੀਹੇ ਤੇ ਲਹੂਡੋਲ੍ਹਵੇਂ ਸੰਘਰਸ਼ ਉਪ੍ਰੰਤ ਸੰਨ 1966 'ਚ ਪੰਜਾਬ ਦੇ ਪੁਨਰ-ਗਠਨ ਤੋਂ ਬਾਅਦ ਮੁੱਖ ਮੰਤਰੀਆਂ ਦੇ ਅਧੂਰੇ ਕਾਰਜਕਾਲ ਤੇ ਰਾਸ਼ਟਰਪਤੀ ਰਾਜ ਦੀ ਪ੍ਰੰਪਰਾ ਭਾਰੂ ਰਹੀ। ਇਸ ਤੋਂ ਪਹਿਲਾਂ ਵੀ ਰਹੀ ਜਿਵੇਂ ਕਿ 5 ਜੁਲਾਈ 1966 ਤੋਂ 1 ਨਵੰਬਰ 1966 ਈ. ਦੌਰਾਨ ਰਾਸ਼ਟਰਪਤੀ ਰਾਜ ਹੀ ਸੀ।

ਪੰਜਾਬੀ ਦੇ ਪੁਨਰ-ਗਠਨ ਉਪ੍ਰੰਤ ਗਿ. ਗੁਰਮੁਖ ਸਿੰਘ ਮੁਸਾਫ਼ਿਰ ਕਾਂਗਰਸ ਵਲੋਂ 1 ਨਵੰਬਰ 1966 ਤੋਂ 8 ਮਾਰਚ 1967 ਤਕ ਕੇਵਲ 127 ਦਿਨ ਲਈ ਮੁੱਖ ਮੰਤਰੀ ਬਣੇ। ਜਸਟਿਸ ਗੁਰਨਾਮ ਸਿੰਘ (ਅਕਾਲੀ ਦਲ ਫ਼ਤਿਹ ਸਿੰਘ) 8 ਮਾਰਚ 1967 ਤੋਂ 22 ਨਵੰਬਰ 1967 ਤਕ ਯੂਨਾਈਟਡ ਫ਼ਰੰਟ ਸਰਕਾਰ ਦੇ ਕੇਵਲ ਨੌਂ ਮਹੀਨੇ ਵਾਸਤੇ। ਲਛਮਣ ਸਿੰਘ ਗਿੱਲ 25 ਨਵੰਬਰ 1967 ਤੋਂ 23 ਅਗਸਤ 1968 ਨੌ ਕੁ ਮਹੀਨੇ ਲਈ ਪੰਜਾਬ ਜਨਤਾ ਪਾਰਟੀ ਵਲੋਂ ਰਹੇ।

23 ਅਗਸਤ 1968 ਤੋਂ 17 ਫ਼ਰਵਰੀ 1969 ਤਕ ਰਾਸ਼ਟਰਪਤੀ ਰਾਜ ਰਿਹਾ। ਇਸ ਤੋਂ ਬਾਅਦ ਬੜੇ ਥੋੜੇ-ਥੋੜੇ ਸਮੇਂ ਲਈ ਫ਼ਰਵਰੀ 1969 ਤੋਂ ਮਾਰਚ 1970 ਤਕ ਤੇਰਾਂ ਕੁ ਮਹੀਨੇ ਜਸਟਿਸ ਗੁਰਨਾਮ ਸਿੰਘ ਤੇ ਮਾਰਚ 1970 ਤੋਂ ਜੂਨ 1971 ਤਕ ਸਵਾ ਕੁ ਸਾਲ ਪ੍ਰਕਾਸ਼ ਸਿੰਘ ਬਾਦਲ ਸ਼੍ਰੋਮਣੀ ਅਕਾਲੀ ਦਲ ਵਲੋਂ ਮੁੱਖ ਮੰਤਰੀ ਬਣੇ। 14 ਜੂਨ 1971 ਤੋਂ 16 ਮਾਰਚ 1972 ਤਕ ਫਿਰ ਗਵਰਨਰੀ ਰਾਜ ਲੱਗ ਗਿਆ। ਗਿ. ਜ਼ੈਲ ਸਿੰਘ ਨੂੰ ਮਾਰਚ 1972 ਤੋਂ ਅਪ੍ਰੈਲ 1977 ਤਕ ਕਾਂਗਰਸ ਦੇ ਮੁੱਖ ਮੰਤਰੀ ਵਜੋਂ ਕੁਝ ਟਿਕਵਾਂ ਸਮਾਂ ਮਿਲਿਆ। 30 ਅਪ੍ਰੈਲ 1977 ਤੋਂ 20 ਜੂਨ 1977 ਤਕ ਫਿਰ ਰਾਸ਼ਟਰਪਤੀ ਰਾਜ ਲਗਦਾ ਹੈ। 20 ਜੂਨ 1977 ਤੋਂ 17 ਫ਼ਰਵਰੀ 1980 ਤਕ ਪ੍ਰਕਾਸ਼ ਸਿੰਘ ਬਾਦਲ ਨੂੰ ਤਿੰਨ ਸਾਲ ਤੋਂ ਵੀ ਘੱਟ ਦੀ ਵਾਰੀ ਮਿਲਦੀ ਹੈ ਤੇ 6 ਜੂਨ 1980 ਤਕ ਫਿਰ ਰਾਸ਼ਟਰਪਤੀ ਰਾਜ ਰਿਹਾ। 6 ਜੂਨ 1980 ਤੋਂ 7 ਅਕਤੂਬਰ 1983 ਤਕ ਸਾਢੇ ਤਿੰਨ ਸਾਲ ਤੋਂ ਵੀ ਘੱਟ ਸਮਾਂ ਕਾਂਗਰਸ ਵਲੋਂ ਦਰਬਾਰਾ ਸਿੰਘ ਦਾ ਰਾਜ ਰਹਿੰਦਾ ਹੈ। 10

**(ਬਾਕੀ ਸਫਾ 14 'ਤੇ)**

– ਗੁਰਬਚਨ ਸਿੰਘ ਭੁੱਲਰ

# ਬਲੀ ਯੋਧੇ ਇਉਂ ਵੀ ਪਾਉਂਦੇ ਸਨ ਸ਼ਹੀਦੀਆਂ!

ਮਹਾਰਾਜਾ ਰਣਜੀਤ ਸਿੰਘ 27 ਜੂਨ 1839 ਨੂੰ ਚਲਾਣਾ ਕਰ ਗਿਆ। ਅਸਲ ਵਿਚ ਤਾਂ ਉਹਦੇ ਕਾਇਮ ਕੀਤੇ ਰਾਜ ਦੀ ਬੁਨਿਆਦ ਉਸੇ ਦਿਨ ਉੱਖੜ ਗਈ। ਮਗਰੋਂ ਦਾ ਇਕ ਦਹਾਕਾ ਤਾਂ ਉਹਦਾ ਉੱਖੜਿਆ ਹੋਇਆ ਰਾਜ 'ਆਪਣਿਆਂ' ਵੱਲੋਂ ਇੱਟ-ਇੱਟ ਕਰ ਕੇ ਢਾਹੁਣ ਅਤੇ ਨਕਸ਼ੇ ਤੋਂ ਮੇਟਣ ਦੀ ਕਹਾਣੀ ਹੈ। ਰਣਜੀਤ ਸਿੰਘ ਤੋਂ ਮਗਰੋਂ ਦੀ ਹਾਲਤ ਸ਼ਾਹ ਮੁਹੰਮਦ ਨੇ ਬੜੇ ਢੁਕਵੇਂ ਸ਼ਬਦਾਂ ਵਿਚ ਪੇਸ਼ ਕੀਤੀ ਹੈ:

ਕੇਹਾ ਬੁਰਛਿਆਂ ਆਣ ਹਨੇਰ ਪਾਇਆ,
ਜੇੜ੍ਹਾ ਬਹੇ ਗੱਦੀ ਉਹਨੂੰ ਮਾਰ ਲੈਂਦੇ।...
ਕਈ ਤੁਰੇ ਨੀ ਕਿਲ੍ਹੇ ਦੀ ਲੁੱਟ ਉੱਤੇ,
ਕਈ ਸ਼ਹਿਰ ਦੇ ਲੁੱਟ ਬਜ਼ਾਰ ਲੈਂਦੇ।...
ਪਿੱਛੇ ਇਕ ਸਰਕਾਰ ਦੇ ਖੇਡ ਚੱਲੀ,
ਪਈ ਨਿੱਤ ਹੁੰਦੀ ਮਾਰੋ-ਮਾਰ ਮੀਆਂ।
ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,
ਸਭੋ ਕਤਲ ਹੋਏ ਵਾਰੋ-ਵਾਰ ਮੀਆਂ।
ਸਿਰ ਫੌਜ ਦੇ ਰਿਹਾ ਨਾ ਕੋਈ ਕੁੰਡਾ,
ਹੋਏ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ।
ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ,
ਭੂਤ ਮੰਡਲੀ ਹੋਈ ਤਿਆਰ ਮੀਆਂ।

ਸਵਾ ਚਾਰ ਸਾਲਾਂ ਵਿੱਚ ਇਕ ਉਹਦੇ ਸਭ ਤੋਂ ਛੋਟੇ ਪੁੱਤਰ ਦਲੀਪ ਸਿੰਘ ਤੋਂ ਬਿਨਾਂ ਉਹਦੀ ਔਲਾਦ ਦਾ ਸਫ਼ਾਇਆ ਹੋ ਚੁੱਕਿਆ ਸੀ। 22 ਸਤੰਬਰ 1843 ਨੂੰ ਪੰਜ ਸਾਲ ਦੀ ਉਮਰ ਵਿਚ ਉਹਨੂੰ ਗੱਦੀ ਉੱਤੇ ਬਿਠਾ ਦਿੱਤਾ ਗਿਆ। ਇਸ ਸਾਰੇ ਸਮੇਂ ਦੌਰਾਨ ਪੰਜਾਬ ਅੰਗਰੇਜ਼ਾਂ ਦੇ ਧਿਆਨ ਦਾ ਕੇਂਦਰ ਸੀ। ਪਹਿਲੀ ਸਿੱਖ-ਅੰਗਰੇਜ਼ ਜੰਗ ਵਿਚ ਸਿੱਖਾਂ ਦੀ ਹਾਰ ਮਗਰੋਂ 9 ਮਾਰਚ 1846 ਈ. ਨੂੰ ਈਸਟ ਇੰਡੀਆ ਕੰਪਨੀ ਤੇ ਲਾਹੌਰ ਦਰਬਾਰ ਵਿਚਕਾਰ ਹੋਈ ਸੰਧੀ ਅਨੁਸਾਰ ਦਲੀਪ ਸਿੰਘ 'ਮਹਾਰਾਜਾ' ਤਾਂ ਬਣਿਆ ਰਿਹਾ ਪਰ ਰਾਜ-ਪ੍ਰਬੰਧ ਦੀ ਵਾਗਡੋਰ ਅੰਗਰੇਜ਼ ਰੈਜ਼ੀਡੈਂਟ ਦੇ ਹੱਥ ਚਲੀ ਗਈ। 1848 ਦੀ ਦੂਜੀ ਸਿੱਖ ਅੰਗਰੇਜ਼ ਜੰਗ ਵਿਚ ਸਿੱਖਾਂ ਦੀ ਹਾਰ ਮਗਰੋਂ 29 ਮਾਰਚ 1849 ਨੂੰ 'ਆਜ਼ਾਦ' ਪੰਜਾਬ ਦਾ ਆਖ਼ਰੀ ਦਰਬਾਰ ਸਜਿਆ। ਉਸ ਵਿਚ ਦੋ ਅੰਗਰੇਜ਼ ਅਧਿਕਾਰੀਆਂ ਦੀ ਹਾਜ਼ਰੀ ਵਿਚ ਐਲਾਨ ਕੀਤਾ ਗਿਆ ਕਿ ਮਹਾਰਾਜਾ ਦਲੀਪ ਸਿੰਘ ਨੇ ਗੱਦੀ ਛੱਡ ਦਿੱਤੀ ਹੈ ਤੇ ਪੰਜਾਬ ਅੰਗਰੇਜ਼ ਰਾਜ ਦਾ ਅੰਗ ਬਣ ਗਿਆ ਹੈ।

ਇਸ ਸਾਰੇ ਸਮੇਂ ਦੌਰਾਨ ਅੰਗਰੇਜ਼ਾਂ ਦੀ ਪਹਿਲੀ ਚਿੰਤਾ ਰਣਜੀਤ ਸਿੰਘ ਦੇ ਰਾਜ ਵਿੱਚ ਕਾਇਮ ਹੋਈ ਪੰਜਾਬੀ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਦੀ ਧਾਰਮਿਕ ਸਦਭਾਵਨਾ ਤੇ ਭਾਈਚਾਰਕ ਏਕਤਾ ਸੀ, ਜਿਸ ਤੋਂ ਉਹਨਾਂ ਨੂੰ ਆਪਣੇ ਰਾਜ ਲਈ ਵੱਡਾ ਖ਼ਤਰਾ ਦਿਸਦਾ ਸੀ। ਮੁਸਲਮਾਨ ਵੀ ਹੋਰਾਂ ਵਾਂਗ ਉੱਚੀਆਂ ਪਦਵੀਆਂ ਉੱਤੇ ਸਨ। ਨੇੜਲੇ ਅਤੀਤ ਵਿਚ ਸਿੱਖਾਂ ਨੂੰ ਮੁਸਲਮਾਨ ਹਾਕਮਾਂ ਦੇ ਅਕਹਿ-ਅਸਹਿ ਜ਼ੁਲਮਾਂ ਦੇ ਲੰਮੇ ਦੌਰ ਵਿਚੋਂ ਲੰਘਣਾ ਪਿਆ ਹੋਣ ਦੇ ਬਾਵਜੂਦ ਅਜਿਹਾ ਭਾਈਚਾਰਕ ਮਾਹੌਲ ਪੈਦਾ ਕਰਨਾ ਮਹਾਰਾਜਾ ਰਣਜੀਤ ਸਿੰਘ ਦੀ ਵੱਡੀ ਰਾਜਨੀਤਕ ਸਿਆਣਪ ਤੇ ਸਮਾਜਕ ਦੂਰਦਰਸ਼ਤਾ ਸੀ। ਤਦੇ ਤਾਂ ਸ਼ਾਹ ਮੁਹੰਮਦ ਨੇ ਲਿਖਿਆ ਸੀ:

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰ ਦੋਹਾਂ ਦੇ ਉੱਤੇ ਅਫ਼ਾਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕਦੀ ਨਹੀਂ ਸੀ ਤੀਸਰੀ ਜ਼ਾਤ ਆਈ।


ਲੇਖਕ

ਕੁਦਰਤੀ ਸੀ, ਉਹਨਾਂ ਨੇ ਪਹਿਲੀ ਚਾਲ ਇਹ ਚੱਲੀ ਕਿ ਪੰਜਾਬੀਆਂ ਦੀ, ਖਾਸ ਕਰ ਕੇ ਸਿੱਖਾਂ ਦੀ ਅਣਖ ਉੱਤੇ ਵਾਰ ਕਰ ਕੇ ਉਹਨਾਂ ਨੂੰ ਸੱਤਾ ਦੀ ਤਬਦੀਲੀ ਦਾ ਅਹਿਸਾਸ ਕਰਵਾਇਆ ਜਾਵੇ। ਉਹਨਾਂ ਨੂੰ ਇਹ ਪਤਾ ਲੱਗ ਜਾਵੇ ਕਿ ਉਹ ਹੁਣ ਆਜ਼ਾਦ ਸਿੱਖ ਰਾਜ ਵਿਚ ਨਹੀਂ ਰਹਿ ਰਹੇ, ਗੋਰਿਆਂ ਦੇ ਗੁਲਾਮ ਬਣ ਗਏ ਹਨ। ਇਸ ਦਾ ਇਕ ਕਾਰਗਰ ਤਰੀਕਾ ਰਹਿਤਲ ਤੇ ਧਾਰਮਿਕ ਰੀਤ ਦੇ ਨਾਂ ਉੱਤੇ ਮੁਸਲਮਾਨਾਂ ਨੂੰ ਗਊਆਂ ਦੇ ਬੁੱਚੜਖ਼ਾਨੇ ਖੋਲ੍ਹਣ ਦੀ ਇਜਾਜ਼ਤ ਦੇਣਾ ਸੀ। ਗਊ-ਬੱਧ ਰਣਜੀਤ ਸਿੰਘ ਦੇ ਰਾਜ ਵਿਚ ਕਾਨੂੰਨਨ ਮਨ੍ਹਾ ਸੀ।

ਪਹਿਲੇ ਕਦਮ ਵਜੋਂ ਹੀ ਬੁੱਚੜਖ਼ਾਨਿਆਂ ਦੀ ਆਗਿਆ ਦੇਣਾ ਉਹਨਾਂ ਦੀ ਚਾਲ ਨੂੰ ਉਜਾਗਰ ਕਰ ਕੇ ਹਿੰਦੂਆਂ-ਸਿੱਖਾਂ ਵਿਚ ਰੋਸ ਪੈਦਾ ਕਰ ਸਕਦਾ ਸੀ। ਉਹਨਾਂ ਨੇ ਚਲਾਕੀ ਤੋਂ ਕੰਮ ਲੈਂਦਿਆਂ ਕਾਫ਼ੀ ਪਹਿਲਾਂ ਮੁੱਢਲੇ ਕਦਮ ਵਜੋਂ ਸਿੱਖ ਧਰਮ ਲਈ ਸਤਿਕਾਰ ਦਾ ਪਖੰਡ ਕੀਤਾ। ਰੈਜ਼ੀਡੈਂਟ ਹੈਨਰੀ ਲਾਰੈਂਸ ਨੇ 24 ਮਾਰਚ 1847 ਨੂੰ, ਜਦੋਂ ਅਜੇ ਨਾਂ ਨੂੰ ਦਲੀਪ ਸਿੰਘ ਦਾ ਰਾਜ ਸੀ, ਇਹ ਐਲਾਨ ਕੀਤਾ ਕਿ ਗਵਰਨਰ ਜਨਰਲ ਸਾਹਿਬ ਦੇ ਹੁਕਮ ਅਨੁਸਾਰ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਸਾਰੇ ਵਿਚ ਕੋਈ ਵੀ ਜੁੱਤੇ ਪਾ ਕੇ ਦਾਖ਼ਲ ਨਹੀਂ ਹੋਵੇਗਾ, ਅੰਮ੍ਰਿਤਸਰ ਵਿਚ ਗਊ-ਬੱਧ ਨਹੀਂ ਹੋਵੇਗਾ ਤੇ ਸਿੱਖਾਂ ਦੇ ਮਾਮਲਿਆਂ ਵਿਚ ਕੋਈ ਦਖ਼ਲ ਨਹੀਂ ਦਿੱਤਾ ਜਾ ਸਕੇਗਾ।

ਪਰ ਜਿਵੇਂ ਭਵਿੱਖ ਨੇ ਦਿਖਾਇਆ, ਇਹ ਐਲਾਨ ਸਿੱਖ ਧਰਮ ਦਾ ਸਤਿਕਾਰ ਕਰਨ ਲਈ ਨਹੀਂ ਸੀ ਸਗੋਂ ਇਸ ਨੂੰ ਸਿੱਖ ਧਰਮ ਦਾ ਨਿਰਾਦਰ ਕਰਨ ਲਈ ਆਧਾਰ ਬਣਾਇਆ ਜਾਣਾ ਸੀ। 29 ਮਾਰਚ 1849 ਨੂੰ ਪੰਜਾਬ ਦੇ ਅੰਗਰੇਜ਼ ਰਾਜ ਦਾ ਹਿੱਸਾ ਬਣਨ ਤੋਂ ਕੁੱਲ 51 ਦਿਨ ਮਗਰੋਂ ਅੰਗਰੇਜ਼ ਨੇ ਗੋਲ-ਮੋਲ ਸ਼ਬਦ ਵਰਤ ਕੇ ਇਕ ਨਵਾਂ ਐਲਾਨ ਕੀਤਾ, ਜਿਸ ਅਨੁਸਾਰ ਸਿੱਖ ਧਰਮ ਵਾਂਗ ਹਰ ਧਰਮ ਵਿੱਚ ਕਿਸੇ ਵੀ ਬਾਹਰਲੇ ਦਖ਼ਲ ਦੀ ਮਨਾਹੀ ਕਰ ਦਿੱਤੀ ਗਈ। ਐਲਾਨ ਵਿੱਚ ਕਿਹਾ ਗਿਆ, ''ਕਿਸੇ ਨੂੰ ਵੀ ਆਪਣੇ ਗੁਆਂਢੀ ਦੀ ਰਹਿਤਲ ਵਿੱਚ ਤੇ ਉਹਨਾਂ ਰਸਮਾਂ-ਰੀਤਾਂ ਵਿਚ ਦਖ਼ਲ ਦੇਣ ਦੀ ਆਗਿਆ ਨਹੀਂ ਦਿੱਤੀ ਜਾਵੇਗੀ, ਜਿਨ੍ਹਾਂ ਨੂੰ ਮੰਨਣਾ ਉਸ ਗੁਆਂਢੀ ਦਾ ਧਰਮ ਲਾਜ਼ਮੀ ਬਣਾਉਂਦਾ ਹੋਵੇ ਜਾਂ ਮੰਨਣ ਦੀ ਖੁੱਲ੍ਹ ਦਿੰਦਾ ਹੋਵੇ।'' ਇਉਂ ਅਸਲ ਵਿਚ ਰਹਿਤਲ ਤੇ ਰਸਮ-ਰੀਤ ਦੇ ਨਾਂ ਨਾਲ ਮੁਸਲਮਾਨਾਂ ਨੂੰ ਗਊ-ਬੱਧ ਦੀ ਖੁੱਲ੍ਹ ਦੇ ਦਿੱਤੀ ਗਈ।

ਅੰਗਰੇਜ਼ ਦੀ ਸ਼ਹਿ ਨਾਲ ਪੰਜਾਬ ਵਿਚ ਬੁੱਚੜਖ਼ਾਨੇ ਖੁੱਲ੍ਹਣ ਲੱਗੇ। ਇਕ ਬੁੱਚੜਖ਼ਾਨਾ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੇ ਨੇੜੇ ਖੋਲ੍ਹਿਆ ਗਿਆ। ਮਾਸ-ਹੱਡੀਆਂ ਲੈ ਕੇ ਇੱਲ੍ਹਾਂ-ਕਾਂ ਦਰਬਾਰ ਸਾਹਿਬ ਉੱਤੇ ਆ ਬੈਠਦੇ। ਉੱਡੇ ਜਾਂਦੇ ਜਾਨਵਰਾਂ ਦੇ ਪੰਜਿਆਂ-ਚੁੰਝਾਂ ਵਿਚੋਂ ਮਾਸ-ਹੱਡੀਆਂ ਦਾ ਪਰਕਰਮਾ ਤੇ ਸਰੋਵਰ ਵਿਚ ਡਿੱਗਣਾ ਆਮ ਗੱਲ ਹੋ ਗਿਆ। ਆਖ਼ਰ ਨਾਮਧਾਰੀ ਸਿੱਖਾਂ ਨੇ 14-15 ਜੂਨ 1871 ਦੀ ਰਾਤ ਨੂੰ ਹੱਲਾ ਬੋਲ ਕੇ ਬੁੱਚੜਾਂ ਨੂੰ ਮਾਰ ਦਿੱਤਾ।

ਇਸੇ ਤਰ੍ਹਾਂ ਰਾਇਕੋਟ ਵਿਚ ਗੁਰਦੁਆਰਾ ਟਾਹਲੀਆਣਾ ਸਾਹਿਬ, ਜੋ

ਚਮਕੌਰ ਦੀ ਜੰਗ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਉਥੇ ਠਹਿਰਨ ਦੀ ਯਾਦ ਵਿਚ ਬਣਿਆ ਹੋਇਆ ਸੀ, ਦੇ ਨੇੜੇ ਰਾਂਝਾ ਤੇ ਬੂਟਾ ਨਾਂ ਦੇ ਕਸਾਈਆਂ ਨੇ ਬੁੱਚੜਖਾਨਾ ਖੋਲ੍ਹਿਆ ਹੋਇਆ ਸੀ। ਨੇੜੇ ਹੀ ਸੁਥਰਿਆਂ ਦੀ ਧਰਮਸ਼ਾਲਾ ਵੀ ਸੀ। ਇਥੇ ਵੀ ਗੁਰਦੁਆਰੇ ਤੇ ਧਰਮਸ਼ਾਲਾ ਦਾ ਇੱਲ੍ਹਾਂ-ਕਾਂਵਾਂ ਨੇ ਉਹੋ ਹਾਲ ਕਰ ਛੱਡਿਆ ਸੀ, ਬੁੱਚੜ ਆਪ ਵੀ ਮਾਸ-ਹੱਡ ਜਿਥੇ ਜੀਅ ਕਰਦਾ, ਸਿੱਟ ਦਿੰਦੇ। ਭੈਣੀ ਸਾਹਿਬ ਨੂੰ ਜਾਂਦੇ ਹੋਏ ਮੇਰੇ ਪਿੰਡ ਪਿੱਥੋ ਦੇ ਤਿੰਨ ਨਾਮਧਾਰੀ 22 ਸਾਲ ਦਾ ਮਸਤਾਨ ਸਿੰਘ ਭੁੱਲਰ, 28 ਸਾਲ ਦਾ ਮੰਗਲ ਸਿੰਘ ਭੁੱਲਰ ਤੇ 30 ਸਾਲਾਂ ਦਾ ਗੁਰਮੁਖ ਸਿੰਘ ਮੁਹਾਰ-ਇਕ ਰਾਤ ਧਰਮਸ਼ਾਲਾ ਵਿਚ ਠਹਿਰੇ। ਉਥੋਂ ਤੱਕ ਪਹੁੰਚ ਰਹੀ ਬੁੱਚੜਖਾਨੇ ਦੀ ਦੁਰਗੰਧ ਤੋਂ ਚੱਲੀ ਗੱਲ ਧਰਮਸ਼ਾਲਾ ਤੇ ਗੁਰਦੁਆਰੇ ਦੇ ਪ੍ਰਬੰਧਕਾਂ ਦੀ ਦਰਦ-ਕਥਾ ਤੱਕ ਜਾ ਪੁੱਜੀ।

ਪ੍ਰਸਿੱਧ ਲੇਖਕ ਸੰਤ ਇੰਦਰ ਸਿੰਘ ਚਕਰਵਰਤੀ ਨੇ ਹਾਲਤ ਇਹਨਾਂ ਸ਼ਬਦਾਂ ਵਿਚ ਦੱਸੀ ਹੈ:

ਮਾਲਵੇ ਦੇ ਸਿੰਘ ਪਿੱਥੋ, ਮੰਡੀ, ਕਈ ਪਿੰਡਾਂ ਵਾਲੇ,
ਅਟਕੇ ਆਰਾਮ ਲਈ ਟਾਹਲੀ ਸਾਹਿਬ ਆਣ ਕੇ।
ਰਾਇਕੋਟ ਵਿਚ ਦਸਮ ਗੁਰੂ ਦਰਬਾਰ ਇਹ,
ਰਾਇ ਕੱਲ੍ਹਾ ਫੜ੍ਹਿਆ ਸੀ ਪੱਲਾ ਅੱਲ੍ਹਾ ਜਾਣ ਕੇ।
ਏਸੇ ਥਾਂ ਹੀ ਮਾਹੀ ਸਾਹਿਬਜ਼ਾਦਿਆਂ ਤੇ ਮਾਈ ਜੀ ਦੀ,
ਦੱਸੀ ਸੀ ਖ਼ਬਰ ਸਰਹਿੰਦ ਤੋਂ ਲਿਆਣ ਕੇ।
ਗੁਰਦੁਆਰਾ ਵਾਸੀਆਂ 'ਤੇ ਛਾਈਆਂ ਉਦਾਸੀਆਂ ਕਿਉਂ,
ਪੁੱਛਿਆ ਸੀ ਖਾਲਸੇ ਨੇ ਪੁਜਾਰੀਆਂ ਪਛਾਣ ਕੇ।

ਉਹਨਾਂ ਨੇ ਅੱਗੋਂ ਜਵਾਬ ਦਿੱਤਾ:

ਇਲ੍ਹਾਂ ਕਾਂ ਹੱਡ ਚੁੱਕ ਸੁਟਦੇ ਨੇ ਬੁੱਕ ਬੁੱਕ,
ਹੂੰਝਦੇ ਹਾਂ ਬੁੱਕ ਬੁੱਕ ਵਿਚੋਂ ਦਰਬਾਰ ਦੇ।
ਚਲਦਾ ਹੈ ਚਾਰਾ ਨਾ ਸਹਾਰਾ ਭਾਰਾ ਲੱਭਦਾ ਹੈ,
ਰੋਏ-ਪਿੱਟੇ ਅੱਗੇ ਕਈ ਵਾਰ ਸਰਕਾਰ ਦੇ!....

ਉਹਨਾਂ ਤਿੰਨਾਂ ਨੇ ਆਪਣੀ ਮੰਜ਼ਿਲ, ਭੈਣੀ ਸਾਹਿਬ ਜਾਣ ਦੀ ਥਾਂ ਬੁੱਚੜਾਂ ਨੂੰ ਮਾਰ ਮੁਕਾਉਣ ਦਾ ਫ਼ੈਸਲਾ ਕਰ ਲਿਆ। ਲੋੜੀਂਦੇ ਹਥਿਆਰਾਂ ਦਾ ਪ੍ਰਬੰਧ ਕਰਨ ਲਈ ਉਹ ਆਪਣੇ ਬੋਤਿਆਂ ਉੱਤੇ ਉਥੋਂ ਕੁਝ ਦੂਰ ਦੇ ਪਿੰਡ ਤਾਜਪੁਰ ਦੇ ਇਕ ਜਾਣਕਾਰ ਤੋਂ ਮਦਦ ਲੈਣ ਲਈ ਚੱਲ ਪਏ। 15-16 ਜੁਲਾਈ 1871 ਦੀ ਰਾਤ ਨੂੰ ਵਰ੍ਹਦੇ ਮੀਂਹ ਵਿਚ ਵਾਪਸ ਆ ਕੇ ਉਹਨਾਂ ਨੇ ਬੁੱਚੜਖਾਨੇ ਦਾ ਦਰਵਾਜ਼ਾ ਜਾ ਖੜਕਾਇਆ ਅਤੇ ''ਕੌਣ ਹੈ'' ਦੇ ਜਵਾਬ ਵਿਚ ਦੱਸਿਆ ਕਿ ਉਹ ਰਾਹੀ ਹਨ ਤੇ ਉਹਨਾਂ ਨੂੰ ਹੁੱਕੇ ਲਈ ਅੱਗ ਚਾਹੀਦੀ ਹੈ। ਜਿਉਂ ਹੀ ਦਰਵਾਜ਼ਾ ਖੁੱਲ੍ਹਿਆ, ਅੰਦਰ ਵੜ ਕੇ ਕੀਤੇ ਉਹਨਾਂ ਦੇ ਹਮਲੇ ਵਿਚ ਦੋ ਜਣੇ, ਇਕ ਮਰਦ ਤੇ ਇਕ ਔਰਤ, ਮਾਰੇ ਗਏ ਤੇ ਸੱਤ ਜ਼ਖਮੀ ਹੋ ਗਏ। ਉਹਨਾਂ ਨੇ ਗਊਆਂ ਦੇ ਰੱਸੇ ਵੱਢ ਕੇ ਉਹ ਬਾਹਰ ਭਜਾ ਦਿੱਤੀਆਂ। ਸਬੱਬ ਨਾਲ ਬੂਟਾ ਉਥੇ ਹੈ ਨਹੀਂ ਸੀ ਤੇ ਰਾਂਝਾ ਦੂਜਿਆਂ ਉੱਤੇ ਵਾਰ ਹੁੰਦੇ ਦੇਖ ਕੇ ਭੱਜਣ ਵਿਚ ਸਫ਼ਲ ਹੋ ਗਿਆ।

ਤਿੰਨੇ ਨੌਜਵਾਨ ਉਥੋਂ ਹੀ ਵਾਪਸ ਪਿੱਥੋ ਨੂੰ ਚੱਲ ਪਏ। ਕਈ ਲੋਕਾਂ ਤੋਂ ਕੀਤੀ ਗਈ ਪੁੱਛ-ਪੜਤਾਲ ਪੁਲਿਸ ਨੂੰ ਉਹਨਾਂ ਦੇ ਮਗਰੇ-ਮਗਰ ਪਿੰਡ ਪਿੱਥੋ ਲੈ ਪਹੁੰਚੀ। ਕਿਸੇ ਨੇ ਪੁਲਿਸ ਦੀ ਪਹੁੰਚ ਦੀ ਜਾਣਕਾਰੀ ਦੇ ਆਧਾਰ ਉੱਤੇ ਉਹਨਾਂ ਨੂੰ ਭੱਜ ਜਾਣ ਲਈ ਕਿਹਾ ਪਰ ਉਹਨਾਂ ਨੇ ਇਨਕਾਰ ਕਰ ਦਿੱਤਾ। ਉਹਨਾਂ ਦਾ ਕਹਿਣਾ ਸੀ ਕਿ ਜੇ ਅਸੀਂ ਹੱਥ ਨਾ ਆਏ, ਪੁਲਿਸ ਪਰਿਵਾਰਾਂ ਤੇ ਪਿੰਡ ਵਾਲਿਆਂ ਨੂੰ ਤੰਗ ਕਰੇਗੀ, ਬੁੱਚੜ ਅਸੀਂ ਸੋਧੇ ਹਨ, ਸਜ਼ਾ ਵੀ ਅਸੀਂ ਹੀ ਭੁਗਤਾਂਗੇ।

ਅੰਗਰੇਜ਼ਾਂ ਦੀ ਸਮੱਸਿਆ ਬੁੱਚੜਾਂ ਦਾ ਕਤਲ ਨਹੀਂ ਸੀ ਸਗੋਂ ਇਸ ਤਰੀਕੇ ਸਰਕਾਰ ਨੂੰ ਪਾਈ ਗਈ ਵੰਗਾਰ ਸੀ। ਅੰਮ੍ਰਿਤਸਰ ਕਾਂਡ ਤੋਂ ਪੂਰਾ ਇਕ ਮਹੀਨਾ ਮਗਰੋਂ ਰਾਇਕੋਟ ਦਾ ਹਮਲਾ ਲੋਕਾਂ ਨੂੰ ਅੰਗਰੇਜ਼ ਹਕੂਮਤ ਦੀ ਕਮਜ਼ੋਰੀ ਦਾ ਸੁਨੇਹਾ ਸੀ। ਤਿੰਨਾ ਦਾ ਗ੍ਰਿਫ਼ਤਾਰ ਹੋਣਾ ਸੀ ਕਿ ਅੰਗਰੇਜ਼ ਨੇ ਉਹਨਾਂ ਨੂੰ ਛੇਤੀ ਤੋਂ ਛੇਤੀ ਫ਼ਾਂਸੀ ਚੜ੍ਹਾਉਣ ਦਾ ਇਰਾਦਾ ਕਰ ਲਿਆ ਤਾਂ ਜੋ ਲੋਕਾਂ ਵਿੱਚ ਸਰਕਾਰ ਦੇ ਦਬਦਬੇ ਦਾ ਤੇ ਭੈ ਦਾ ਮਾਹੌਲ ਬਣਾਇਆ ਜਾ ਸਕੇ। ਮੁਕੱਦਮਾ ਰਾਇਕੋਟ ਦੇ ਨੇੜੇ ਬੱਸੀਆਂ ਦੀ ਕੋਠੀ ਵਿਚ ਚੱਲਿਆ। ਕੁਝ ਹੋਰ ਗ੍ਰਿਫ਼ਤਾਰੀਆਂ ਵੀ ਹੋਈਆਂ ਤੇ ਵਿਚੋਂ ਕੁਝ ਬੰਦੇ ਸਰਕਾਰੀ ਗਵਾਹ ਵੀ ਬਣਾ ਲਏ ਗਏ।

ਮੈਜਿਸਟਰੇਟ ਨੇ ਆਪਣੀ ਕਾਰਵਾਈ ਦੋ ਦਿਨ ਵਿੱਚ ਖ਼ਤਮ ਕਰ ਕੇ ਫ਼ਾਈਲ ਸੈਸ਼ਨ ਜੱਜ ਦੇ ਹਵਾਲੇ ਕਰ ਦਿੱਤੀ ਜੋ ਉਸ ਸਮੇਂ ਤੱਕ ਬੱਸੀਆਂ ਕੋਠੀ ਪਹੁੰਚ ਚੁੱਕਿਆ ਸੀ। ਸੈਸ਼ਨ ਜੱਜ ਨੇ 27 ਜੁਲਾਈ 1871 ਨੂੰ, ਭਾਵ ਸਾਕੇ ਦੇ ਬਾਰਵੇਂ ਦਿਨ, ਤਿੰਨਾਂ ਨੂੰ ਫ਼ਾਂਸੀ ਦਾ ਫ਼ੈਸਲਾ ਸੁਣਾ ਦਿੱਤਾ ਜਿਸ ਵਿਚ ਉਹਨੇ ਸਪੱਸ਼ਟ ਸ਼ਬਦਾਂ ਵਿਚ ਲਿਖਿਆ, ''ਮੈਂ ਸਮਝਦਾ ਹਾਂ ਕਿ ਬੁੱਚੜਾਂ ਦਾ, ਜੋ ਅੰਗਰੇਜ਼ ਸਰਕਾਰ ਵੱਲੋਂ ਪੂਰੀ ਤਰ੍ਹਾਂ ਮਨਜ਼ੂਰ ਕੀਤੀ ਗਈ ਜਗ੍ਹਾ ਵਿਚ ਆਪਣਾ ਕਾਰੋਬਾਰ ਚਲਾ ਰਹੇ ਸਨ। ਉਹਨਾਂ ਨੂੰ ਨਾ ਜਾਣਨ ਵਾਲੇ ਬੰਦਿਆਂ ਹੱਥੋਂ ਕਤਲ ਸਾਡੀ ਸੱਤਾ ਤੋਂ ਸਿੱਧੀ ਨਾਬਰੀ ਹੈ ਤੇ ਮੇਰਾ ਮੰਨਣਾ ਹੈ ਕਿ ਅਜਿਹੀ ਨਾਬਰੀ ਦੀ ਵੱਧ ਤੋਂ ਵੱਧ ਸਜ਼ਾ ਨਾ ਦੇਣਾ ਸਾਡੀ ਸੱਤਾ ਵਾਸਤੇ ਖ਼ਤਰਨਾਕ ਹੋਵੇਗਾ।''

1 ਅਗਸਤ ਨੂੰ ਪੰਜਾਬ ਦੀ ਚੀਫ਼ ਕੋਰਟ ਦੇ ਜੱਜ ਨੇ ਮੌਤ ਦੀ ਸਜ਼ਾ ਦੀ ਪੁਸ਼ਟੀ ਕਰ ਦਿੱਤੀ। ਇਸੇ ਕੋਰਟ ਦੇ ਦੂਜੇ ਜੱਜ ਨੇ ਵੀ ਕਥਿਤ ਕਾਨੂੰਨ ਦੀ ਖਾਨਾ-ਪੂਰਤੀ ਕਰਨ ਲਈ ਇਸ ਫ਼ੈਸਲੇ ਨਾਲ ਆਪਣੀ ਸਹਿਮਤੀ ਉਸੇ ਦਿਨ ਹੀ ਦੇ ਦਿੱਤੀ। 5 ਅਗਸਤ ਦੀ ਸਵੇਰ ਨੂੰ, ਭਾਵ ਸਾਕੇ ਤੋਂ ਵੀਹਵੇਂ ਦਿਨ ਤਿੰਨਾਂ ਨਾਮਧਾਰੀਆਂ ਨੂੰ ਖੁੱਲ੍ਹੇ-ਆਮ, ਲਗਭਗ ਦੋ ਸੌ ਬੰਦਿਆਂ ਦੇਖਦਿਆਂ, ਬੁੱਚੜਖਾਨੇ ਦੇ ਨੇੜੇ ਫ਼ਾਂਸੀ ਦੇ ਦਿੱਤੀ ਗਈ। ਦੱਸਦੇ ਹਨ, ਉਹਨਾਂ ਨੇ ਚਿਹਰੇ ਢੱਕੇ ਬਿਨਾਂ ਫ਼ਾਂਸੀਆਂ ਦੇ ਰੱਸੇ ਆਪਣੇ ਗਲਾਂ ਵਿਚ ਆਪ ਪਾਏ।

ਥਾਣੇਦਾਰ ਅਸੂਲ ਹਸਨ ਦੀ ਮਹਾਰਾਜਾ ਪਟਿਆਲਾ ਮਹਿੰਦਰ ਸਿੰਘ ਨੂੰ ਭੇਜੀ 5 ਅਗਸਤ 1871 ਈ. ਦੀ ਚਿੱਠੀ ਵਿਚੋਂ ਸਾਨੂੰ ਵਡਮੁੱਲੀ ਜਾਣਕਾਰੀ ਮਿਲਦੀ ਹੈ। ਉਹਨੇ ਲਿਖਿਆ ਹੈ: ''ਅੱਜ ਸਵੇਰੇ ਪੰਜ ਵਜੇ ਰਾਇਕੋਟ ਦੇ ਬੁੱਚੜਾਂ ਦੇ ਕਾਤਿਲ ਗੁਰਮੁਖ ਸਿੰਘ, ਮਸਤਾਨ ਸਿੰਘ ਤੇ ਮੰਗਲ ਸਿੰਘ ਨੂੰ ਬੁੱਚੜਖਾਨਾ ਦੇ ਪਾਸ ਫ਼ਾਹੇ ਲਾਇਆ ਗਿਆ। ਫ਼ਾਹੇ ਲਾਏ ਗਏ ਤਿੰਨਾਂ ਕਾਤਿਲਾਂ ਦੀਆਂ ਲਾਸ਼ਾਂ ਬਾਰੇ ਗੁਰਮੁਖ ਸਿੰਘ ਕਾਤਿਲ ਦੇ ਚਾਚੇ ਚੰਦ ਸਿੰਘ ਨੂੰ, ਜਿਹੜਾ ਫ਼ਾਂਸੀ ਦੇ ਸਮੇਂ ਹਾਜ਼ਿਰ ਸੀ, ਕਿਹਾ ਗਿਆ ਕਿ ਉਹ ਆਪਣੇ ਪਿੰਡ ਲਿਜਾ ਕੇ ਉਹਨਾਂ ਦਾ ਦਾਹ-ਸੰਸਕਾਰ ਕਰ ਦੇਵੇ। ਉਹ ਤਿੰਨਾਂ ਕਾਤਿਲਾਂ ਦੀਆਂ ਲਾਸ਼ਾਂ ਨੂੰ ਗੱਡੇ ਵਿਚ ਲੱਦ ਕੇ ਪਿੰਡ ਪਿੱਥੋ ਨੂੰ ਰਵਾਨਾ ਹੋ ਗਿਆ ਹੈ।''

ਮੇਰੇ ਬਾਪੂ ਜੀ ਆਪਣੇ ਬਚਪਨ ਵਿਚ ਸੁਣੀਆਂ ਹੋਈਆਂ ਗੱਲਾਂ ਦੱਸਿਆ ਕਰਦੇ ਸਨ ਕਿ ਤਿੰਨੇ ਚਿਤਾਵਾਂ ਬਿਲਕੁਲ ਨਾਲ-ਨਾਲ ਚਿਣੀਆਂ ਗਈਆਂ ਜਿਸ ਕਰਕੇ ਉਹ ਇਕ ਵੱਡੀ ਸਾਂਝੀ ਚਿਤਾ ਵਾਂਗ ਹੋ ਗਈਆਂ। ਉਹਨਾਂ ਨੇ ਮੈਨੂੰ ਪਿੰਡ ਦੇ ਸਿਵਿਆਂ ਵਿਚ ਚਿਤਾਵਾਂ ਨਾਲ ਰੜ੍ਹੀ ਹੋਈ ਥਾਂ ਵੀ ਦਿਖਾਈ ਸੀ ਜਿਸ ਉੱਤੇ ਮਗਰੋਂ ਕੋਈ ਹੋਰ ਚਿਤਾ ਨਹੀਂ ਸੀ ਬਾਲੀ ਗਈ। ਪੰਜ ਮਹੀਨਿਆਂ ਮਗਰੋਂ ਮਲੇਰਕੋਟਲੇ ਵਿਖੇ ਸ਼ਹੀਦ ਹੋਏ ਨਾਮਧਾਰੀ ਹੀਰਾ ਸਿੰਘ ਦੀ ਤਾਂ ਇਥੇ ਕੀ, ਕਿਤੇ ਵੀ ਚਿਤਾ ਬਲੀ ਹੀ ਨਾ! ਜੇ ਉਹਦੀ ਦੇਹ ਪਿੰਡ ਪੁਜਦੀ, ਸ਼ਾਇਦ ਉਹਦਾ ਸਸਕਾਰ ਵੀ ਉਸੇ ਥਾਂ ਹੀ ਕੀਤਾ ਜਾਂਦਾ। ਉਹਨਾਂ ਦੀ ਸ਼ਹੀਦੀ ਨੂੰ ਸਤਿਕਾਰਦਿਆਂ ਹੁਣ ਸੁਹਣੀ ਯਾਦਗਾਰ ਉਸਾਰ ਦਿੱਤੀ ਗਈ ਹੈ।

ਰਾਇਕੋਟ ਦੇ ਕਾਰਨਾਮੇ ਦੇ ਤਿੰਨਾਂ ਸੂਰਬੀਰਾਂ ਨੂੰ ਵੀਹ ਦਿਨਾਂ ਦੇ ਅੰਦਰ-ਅੰਦਰ, ਖੁੱਲ੍ਹੇ-ਆਮ, ਵੱਡੀ ਗਿਣਤੀ ਵਿਚ ਲੋਕਾਂ ਦੇ ਦੇਖਦਿਆਂ, ਫ਼ਾਂਸੀ ਦੇਣ ਦਾ ਅੰਗਰੇਜ਼ ਦਾ ਮੰਤਵ ਇਹ ਦਰਸਾਉਣਾ ਸੀ ਕਿ ਉਹ ਆਪਣੇ ਗੁਲਾਮ ਲੋਕਾਂ ਨੂੰ ਦਿੱਤੇ ਗਏ ਕਿਸੇ ਹੁਕਮ ਦੀ, ਕਿਸੇ ਵੀ ਬਹਾਨੇ, ਉਲੰਘਣਾ

ਬਰਦਾਸ਼ਤ ਨਹੀਂ ਕਰਨਗੇ ਪਰ, ਜਿਵੇਂ ਇਹਨਾਂ ਫਾਂਸੀਆਂ ਦੇ ਛੇ ਮਹੀਨੇ ਪੂਰੇ ਹੋਣ ਤੋਂ ਵੀ ਪਹਿਲਾਂ ਮਲੇਰਕੋਟਲੇ ਦੀ ਬਹੁਤ ਵੱਡੀ ਘਟਨਾ ਵਾਪਰੀ, ਉਸ ਤੋਂ ਪਤਾ ਲੱਗਦਾ ਹੈ ਕਿ ਅੰਗਰੇਜ਼ ਦਾ ਇਹ ਮਨੋਰਥ ਪੂਰਾ ਨਹੀਂ ਸੀ ਹੋਇਆ। ਇਸ ਦਾ ਇਕ ਸਬੂਤ ਤਾਂ ਸਾਡੇ ਪਿੰਡ ਪਿੱਥੋ ਤੋਂ ਹੀ ਮਿਲਦਾ ਹੈ। ਰਾਇਕੋਟ ਦੇ ਸ਼ਹੀਦਾਂ ਦੇ ਸਿਵੇ ਅਜੇ ਠੰਢੇ ਵੀ ਨਹੀਂ ਸਨ ਹੋਏ ਕਿ ਸਾਡੇ ਪਿੰਡ ਦਾ ਇਕ ਹੋਰ ਨਾਮਧਾਰੀ ਹੀਰਾ ਸਿੰਘ ਪੁੱਤਰ ਵੀਰ ਸਿੰਘ ਮਲੇਰਕੋਟਲੇ ਵਾਲੇ ਯੋਧਿਆਂ ਵਿਚ ਸ਼ਾਮਲ ਹੋ ਗਿਆ। ਮਲੇਰਕੋਟਲੇ ਦੀ ਘਟਨਾ ਦੀਆਂ ਕਈ ਗੱਲਾਂ ਧਿਆਨ ਦੇਣ ਵਾਲੀਆਂ ਹਨ।

ਇਕ ਤਾਂ ਬੁੱਚੜਖਾਨੇ ਖੋਲ੍ਹਣ ਦੀ ਖੁੱਲ ਨੇ ਮੁਸਲਮਾਨਾਂ ਦਾ ਵੱਡਾ ਹਿੱਸਾ ਅੰਗਰੇਜ਼ ਦਾ ਵਫ਼ਾਦਾਰ ਬਣਾ ਦਿੱਤਾ ਸੀ। ਇਸ ਅੰਗਰੇਜ਼-ਭਗਤੀ ਕਰਕੇ ਇਕ ਮੁਸਲਮਾਨ ਜੱਜ ਨੇ ਅਣਗੌਲੀ ਕੀਤੀ ਜਾਣ ਵਾਲੀ, ਮੂਲੋਂ ਹੀ ਅਨਹੋਈ ਘਟਨਾ ਨੂੰ ਜਾਣ-ਬੁੱਝ ਕੇ ਏਡਾ ਭਿਆਨਕ ਰੂਪ ਦਿੱਤਾ। ਗੱਲ ਸਿਰਫ਼ ਏਨੀ ਸੀ ਕਿ ਸਬਜ਼ੀਆਂ ਦੇ ਕੰਮ-ਧੰਦੇ ਵਾਲਾ ਇਕ ਮੁਸਲਮਾਨ ਰਾਈਂ ਆਪਣੇ ਬਲ੍ਹਦ ਨੂੰ ਬੇਰਹਿਮੀ ਨਾਲ ਕੁੱਟ ਰਿਹਾ ਸੀ। ਇਹ ਦੇਖ ਕੇ ਗੁਰਮੁਖ ਸਿੰਘ ਨਾਂ ਦੇ ਇਕ ਨਾਮਧਾਰੀ ਨੇ ਉਹਨੂੰ ਸਮਝਾਊ ਢੰਗ ਨਾਲ ਕਿਹਾ ਕਿ ਉਹ ਬੇਜ਼ਬਾਨ ਉੱਤੇ ਜ਼ੁਲਮ ਕਿਉਂ ਕਰ ਰਿਹਾ ਹੈ? ਰਾਂਈ ਦੇ ਗੁਸੈਲ ਜਵਾਬ ਤੋਂ ਹੋਈ ਤੂੰ-ਤੂੰ, ਮੈਂ-ਮੈਂ ਕਾਰਨ ਗੁਰਮੁਖ ਸਿੰਘ ਨੂੰ ਦੋਸ਼ੀ ਬਣਾ ਕੇ ਜੱਜ ਦੇ ਸਾਹਮਣੇ ਪੇਸ਼ ਕਰ ਦਿੱਤਾ ਗਿਆ।

ਮੁਸਲਮਾਨ ਜੱਜ ਨੇ ਇਸ ਮਾਮੂਲੀ ਤਕਰਾਰ ਉੱਤੇ ਠੰਢਾ ਜਲ ਛਿੜਕਣ ਦੀ ਥਾਂ ਫ਼ੈਸਲਾ ਸੁਣਾਇਆ ਕਿ ਉਹੋ ਬਲ੍ਹਦ ਲਿਆਉ ਤੇ ਇਸ ਨਾਮਧਾਰੀ ਦੇ ਸਾਹਮਣੇ ਹਲਾਲ ਕਰੋ। ਅਗਲੇ ਦਿਨ ਗੁਰਮੁਖ ਸਿੰਘ ਨੇ ਭੈਣੀ ਸਾਹਿਬ ਪਹੁੰਚ ਕੇ ਸਾਰੀ ਦਰਦ-ਕਹਾਣੀ ਆਖ ਸੁਣਾਈ। ਨਾਮਧਾਰੀਆਂ ਵਿਚ ਗੁੱਸੇ ਦਾ ਉਬਾਲ ਆਉਣਾ ਕੁਦਰਤੀ ਸੀ। ਸਤਿਗੁਰੂ ਰਾਮ ਸਿੰਘ ਨੇ ਵਚਨ ਕੀਤੇ, ਜੇ ਤੁਸੀਂ ਸਿਰਫ਼ ਇਕ ਸਾਲ ਵਾਸਤੇ ਆਪਣੇ ਜਜ਼ਬੇ ਕਾਬੂ ਰੱਖ ਸਕੋ, ਮੈਂ ਉਹ ਮਨੋਰਥ ਹਥਿਆਰਾਂ ਦੀ ਮਦਦ ਤੋਂ ਬਿਨਾਂ ਹਾਸਲ ਕਰ ਦਿਆਂਗਾ, ਜੀਹਦੇ ਲਈ ਤੁਸੀਂ ਆਪਣੀਆਂ ਭਰੌਤੀਆਂ ਮਿਆਨਾਂ ਵਿਚੋਂ ਧੂਹ ਰਹੇ ਹੋ।

ਗੁਰਮੁਖ ਸਿੰਘ ਨੇ ਆਖਿਆ, ਰਾਤੀਂ ਸਾਨੂੰ ਸੁਪਨੇ ਵਿਚ ਗੁਰੂ ਤੇਗ ਬਹਾਦਰ ਜੀ ਨੇ ਦਰਸ਼ਨ ਦੇ ਕੇ ਜ਼ੁਲਮ ਨਾਲ ਟੱਕਰ ਲੈਣ ਦੇ ਆਦੇਸ਼ ਦਿੱਤੇ ਹਨ। ਇਹ ਸੁਣ ਕੇ ਸਤਿਗੁਰੂ ਰਾਮ ਸਿੰਘ ਬੋਲੇ, ਜੇ ਇਹ ਗੱਲ ਹੈ ਤਾਂ ਗੁਰੂ ਜੀ ਦਾ ਆਦੇਸ਼ ਤਾਂ ਅਣਡਿੱਠ ਨਹੀਂ ਕੀਤਾ ਜਾ ਸਕਦਾ। 13 ਜਨਵਰੀ 1872 ਨੂੰ ਕੋਈ ਡੇਢ ਸੌ ਨਾਮਧਾਰੀ ਸ਼ਸਤਰਾਂ ਨਾਲ ਲੈਸ ਹੋ ਕੇ ਉਸ ਜਨੂੰਨੀ ਮੁਸਲਮਾਨ ਜੱਜ ਤੋਂ ਬਦਲਾ ਲੈਣ ਤੁਰ ਪਏ। ਮਲੇਰਕੋਟਲੇ ਦੇ ਅਮਲੇ-ਫੈਲੇ ਨਾਲ ਟੱਕਰ ਤਾਂ ਹੋਣੀ ਹੀ ਸੀ। ਇਸ ਟਕਰਾਉ ਵਿਚ ਦੋਵਾਂ ਧਿਰਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ। ਬਚਦੇ 66 ਨਾਮਧਾਰੀਆਂ ਨੇ ਜਾਨਾਂ ਬਚਾਉਣ ਲਈ ਭੱਜਣ ਦੀ ਥਾਂ ਕਥਿਤ ਅਦਾਲਤ ਦਾ ਸਾਹਮਣਾ ਕਰਨ ਦਾ ਫ਼ੈਸਲਾ ਕੀਤਾ, ਜਿਸ ਵਿਚ ਸ਼ਹੀਦੀਆਂ ਦਾ ਯਕੀਨੀ ਹੋਣਾ ਉਹ ਜਾਣਦੇ ਸਨ।

ਅੰਗਰੇਜ਼ ਰਾਜ ਦੇ ਨੇੜਲੇ ਜ਼ਿਲੇ ਲੁਧਿਆਣਾ ਦਾ ਡਿਪਟੀ ਕਮਿਸ਼ਨਰ ਕਾਵਨ ਬਦਨਾਮ ਵਹਿਸ਼ੀ ਸੀ ਜੋ ਆਪਣੇ ਹੀ ਕਾਨੂੰਨ ਦੀ ਵੀ ਕੱਖ ਪਰਵਾਹ ਨਹੀਂ ਸੀ ਕਰਦਾ। ਭਾਵੇਂ ਹੋਰ ਰਿਆਸਤਾਂ ਵਾਂਗ ਮਲੇਰਕੋਟਲਾ ਰਿਆਸਤ ਵੀ ਅੰਗਰੇਜ਼ ਰਾਜ ਦਾ ਅੰਗ ਨਹੀਂ ਸੀ, ਤਾਂ ਵੀ ਕਾਵਨ ਨੇ ਉਥੇ ਪਹੁੰਚ ਕੇ ਇਹ ਮਾਮਲਾ ਸਿੱਧਾ ਆਪਣੇ ਹੱਥ ਲੈ ਲਿਆ। ਰਾਇਕੋਟ ਦੇ ਸੰਬੰਧ ਵਿਚ ਅੰਗਰੇਜ਼ਾਂ ਨੇ ਘੱਟੋਂ-ਘੱਟ ਕਾਨੂੰਨ ਦਾ ਢਕਵੰਜ ਤਾਂ ਰਚਿਆ ਸੀ। ਦਿਖਾਵੇ ਲਈ ਹੀ ਸਹੀ, ਮੁਕੱਦਮਾ ਮੈਜਿਸਟਰੇਟ ਤੋਂ ਸੈਸ਼ਨ ਜੱਜ ਵਿਚੋਂ ਦੀ ਹੁੰਦਾ ਹੋਇਆ ਅੰਤ ਨੂੰ ਚੀਫ਼ ਕੋਰਟ ਪੁੱਜਿਆ ਸੀ। ਇਥੇ ਕਾਵਨ ਨੇ ਉਸੇ ਵੇਲੇ ਹੁਕਮ ਦਿੱਤਾ ਕਿ ਕੈਦੀ ਉਹਦੇ ਸਾਹਮਣੇ ਲਿਆਂਦੇ ਜਾਣ। ਕਥਿਤ ਕਾਨੂੰਨ ਦਾ ਵਿਖਾਵਾ ਕਰਨ ਦੀ ਵੀ ਕੋਈ ਲੋੜ ਨਾ ਸਮਝਦਿਆਂ ਉਹਨੇ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਦੇ ਦਿੱਤਾ। 17 ਜਨਵਰੀ 1872 ਨੂੰ ਸੱਤ ਤੋਪਾਂ ਬੀੜ ਕੇ ਸੱਤ ਵਾਰ ਵਿੱਚ 49 ਨਾਮਧਾਰੀ ਉਡਾ ਦਿੱਤੇ ਗਏ।

ਉਸ ਦਿਨ ਲਿਆਂਦਾ ਗਿਆ 50ਵਾਂ 'ਦੋਸ਼ੀ' 12 ਸਾਲ ਦਾ ਬਿਸ਼ਨ ਸਿੰਘ ਸੀ ਜਿਸ ਨੂੰ ਦੇਖ ਕੇ ਕਾਵਨ ਦੀ ਪਤਨੀ ਨੇ ਰਹਿਮ ਕਰਨ ਲਈ ਆਖਿਆ। ਕਾਵਨ ਨੇ ਕਿਹਾ, ਇਸ ਨੂੰ ਛੱਡ ਦਿੰਦੇ ਹਾਂ ਪਰ ਜੇ ਇਹ ਆਖ ਦੇਵੇ ਕਿ ਇਹ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ। ਏਨਾ ਸੁਣਦਿਆਂ ਹੀ ਬਿਸ਼ਨ ਸਿੰਘ ਕਾਵਨ ਦੀ ਲੰਮੀ ਦਾੜ੍ਹੀ ਨੂੰ ਚਿੰਬੜ ਗਿਆ।ਵਾਲ ਪੁੱਟੇ ਬਿਨਾਂ ਦਾੜ੍ਹੀ ਛੁਡਵਾਉਣ ਵਿਚ ਅਸਫ਼ਲ ਹੋ ਉਹਦੀਆਂ ਬਾਂਹਾਂ ਵੱਢ ਕੇ ਫੇਰ ਬਾਕੀ ਸਰੀਰ ਦੇ ਵੀ ਟੁੱਕੜੇ ਕਰ ਦਿੱਤੇ ਗਏ। ਇਉਂ ਉਹ ਉਸ ਦਿਨ ਦਾ 50ਵਾਂ ਸ਼ਹੀਦ ਬਣਿਆ। ਅਗਲੇ ਦਿਨ, 18 ਜਨਵਰੀ ਨੂੰ ਬਾਕੀ 16 ਨਾਮਧਾਰੀ ਵੀ ਤੋਪਾਂ ਨਾਲ ਉਡਾ ਦਿੱਤੇ ਗਏ ਜਿਨ੍ਹਾਂ ਵਿਚ ਮੇਰੇ ਪਿੰਡ ਪਿੱਥੋ ਦਾ ਨਾਮਧਾਰੀ ਹੀਰਾ ਸਿੰਘ ਵੀ ਸੀ।

ਇਤਿਹਾਸਕਾਰ ਸੁਵਰਨ ਸਿੰਘ ਵਿਰਕ ਦੱਸਦੇ ਹਨ ਕਿ ਤੋਪਾਂ ਦੇ ਉਡਾਏ ਸਰੀਰਾਂ ਦੇ ਦੂਰ-ਦੂਰ ਤੱਕ ਖਿੰਡੇ ਟੁੱਕੜਿਆਂ ਨੂੰ ਚੁਗ-ਹੂੰਝ ਕੇ ਨੇੜੇ ਦੇ ਇਕ ਖੂਹ ਵਿਚ ਸੁੱਟਣ ਦਾ ਹੁਕਮ ਦੇ ਦਿੱਤਾ ਗਿਆ ਅਤੇ ਉਸ ਖੂਹ ਨੂੰ ਮਿੱਟੀ ਨਾਲ ਪੂਰ ਕੇ ਉਹਦੀ ਹੋਂਦ ਅਨਹੋਂਦੀ ਬਣਾ ਦਿੱਤੀ ਗਈ। ਉਹਨਾਂ ਸਮਿਆਂ ਵਿਚ ਕਿਸੇ ਨੇ ਏਨੀ ਲੋੜ ਜਾਂ ਸਮਝ ਨਾ ਦਿਖਾਈ ਕਿ ਉਹ ਖੂਹ ਦੀ ਨਿਸ਼ਾਨਦੇਹੀ ਸੰਭਾਲ ਲਈ ਜਾਂਦੀ, ਹੁਣ ਪੀੜ੍ਹੀਆਂ ਬਦਲ ਜਾਣ ਕਾਰਨ ਇਹ ਕਾਰਜ ਅਸੰਭਵ ਹੋ ਗਿਆ ਹੈ। ਹੁਣ ਇਹਨਾਂ 66 ਸ਼ਹੀਦਾਂ ਦੀ ਯਾਦ ਵਿਚ ਮਲੇਰਕੋਟਲਾ ਵਿਖੇ 66 ਫੁੱਟ ਉੱਚਾ ਖੰਡਾ ਸਿਰਜਿਆ ਗਿਆ ਹੈ, ਜਿਸ ਵਿਚ ਤੋਪ ਦੇ 66 ਗੋਲਿਆਂ ਦੀਆਂ ਪ੍ਰਤੀਕ 66 ਮੋਰੀਆਂ ਹਨ।

ਦੋ ਜਣਿਆਂ ਦੀ ਮਾਮੂਲੀ ਤਕਰਾਰ ਦੀ ਦੁਰਵਰਤੋਂ ਕਰ ਕੇ ਅੰਗਰੇਜ਼ਾਂ ਨੇ ਆਮ ਲੋਕਾਂ ਨੂੰ ਸਰਕਾਰ ਦਾ ਵਿਰੋਧ ਕਰਨ ਵਾਲਿਆਂ ਦੇ ਭਿਆਨਕ ਹਸ਼ਰ ਦਾ ਸੁਨੇਹਾ ਤਾਂ ਦੇਣਾ ਹੀ ਚਾਹਿਆ, ਮੌਕੇ ਦਾ ਇਕ ਹੋਰ ਵੱਡਾ ਲਾਹਾ ਵੀ ਲੈ ਲਿਆ। ਸਿੱਖ ਰਾਜ ਦੇ ਖ਼ਾਤਮੇ ਮਗਰੋਂ ਉਸ ਦੇ ਛੋਟੇ-ਵੱਡੇ ਕਰਤਿਆਂ-ਧਰਤਿਆਂ ਦੀ ਪਾਟੋਧਾੜ ਨੇ ਪੰਜਾਬੀ ਲੋਕਾਂ ਨੂੰ ਪੂਰੀ ਤਰ੍ਹਾਂ ਬੇਦਿਲ ਕਰ ਦਿੱਤਾ ਸੀ। ਇਸ ਨਿਰਾਸ਼ਾਜਨਕ ਮਾਹੌਲ ਵਿਚ ਪੰਜਾਬੀਆਂ ਦੇ ਆਗੂ ਵਜੋਂ ਸਤਿਗੁਰੂ ਰਾਮ ਸਿੰਘ ਜੀ ਆਸ ਦੀ ਕਿਰਨ ਬਣ ਕੇ ਉੱਭਰੇ। ਇਹ ਤੱਥ ਜਾਣਦਿਆਂ ਫ਼ਿਕਰਮੰਦ ਅੰਗਰੇਜ਼ ਕਾਫ਼ੀ ਸਮੇਂ ਤੋਂ ਇਸ ਭਵਿੱਖੀ ਖ਼ਤਰੇ ਨੂੰ ਹੋਰ ਵਧਣ ਤੋਂ ਪਹਿਲਾਂ ਹੀ ਖ਼ਤਮ ਕਰਨ ਦੀਆਂ ਵਿਉਂਤਾ ਬਣਾ ਰਹੇ ਸਨ। ਉਹ ਸਮਝਦੇ ਸਨ ਕਿ ਰਣਜੀਤ ਸਿੰਘ ਦੇ ਰਾਜ ਦਾ ਨਾਂ ਲੈ ਕੇ ਵਿਰੋਧ ਕਰਨ ਵਾਲਿਆਂ ਨਾਲੋਂ ਸਤਿਗੁਰੂ ਰਾਮ ਸਿੰਘ ਬਹੁਤ ਵੱਧ ਖ਼ਤਰਨਾਕ ਸਿੱਧ ਹੋ ਸਕਦੇ ਹਨ ਕਿਉਂਕਿ ਉਹਨਾਂ ਦੀ ਲਾਮਬੰਦੀ ਦਾ ਆਧਾਰ ਧਰਮ ਹੋਣ ਸਦਕਾ ਉਹਨਾਂ ਪਿੱਛੇ ਹਜ਼ਾਰਾਂ ਆਪਾ-ਵਾਰੂ ਲੋਕਾਂ ਦਾ ਜੁੜਨਾ ਯਕੀਨੀ ਸੀ।

ਸਤਿਗੁਰੂ ਜੀ ਨੂੰ ਰਾਇਕੋਟ ਦੇ ਮੁਕੱਦਮੇ ਵਿਚ ਵੀ ਪੁੱਛ-ਪੜਤਾਲ ਲਈ ਬੁਲਾਇਆ ਗਿਆ ਸੀ, ਪਰ ਅੰਗਰੇਜ਼ਾਂ ਨੂੰ ਕੋਈ ਬਹਾਨਾ ਨਹੀਂ ਸੀ ਮਿਲ ਸਕਿਆ ਕਿਉਂਕਿ ਦੋਸ਼ੀ ਭੈਣੀ ਸਾਹਿਬ ਹੋ ਕੇ ਨਹੀਂ ਸਨ ਆਏ। ਹੁਣ ਮਲੇਰਕੋਟਲੇ ਪਹੁੰਚਿਆ ਸਾਰਾ ਜਥਾ ਤੁਰਿਆ ਹੀ ਭੈਣੀ ਸਾਹਿਬ ਤੋਂ ਸੀ। ਸਤਿਗੁਰੂ ਰਾਮ ਸਿੰਘ ਨੂੰ 17 ਜਨਵਰੀ ਦੀ ਰਾਤ ਨੂੰ ਹੀ ਬੰਦੀ ਬਣਾ ਕੇ ਅਗਲੇ ਦਿਨ ਅਲਾਹਾਬਾਦ ਭੇਜ ਦਿੱਤਾ ਗਿਆ ਤੇ ਅੰਤ ਨੂੰ ਮਾਰਚ 1872 ਵਿਚ ਰੰਗੂਨ ਭੇਜ ਕੇ ਪੰਜਾਬੀਆਂ ਨਾਲ ਉਹਨਾਂ ਦਾ ਕੋਈ ਸੰਪਰਕ ਲਗਭਗ ਅਸੰਭਵ ਬਣਾ ਦਿੱਤਾ ਗਿਆ।

ਇਹ ਸਭ ਕੁਝ ਕਿੰਨਾ ਬੇਕਾਨੂੰਨਾ ਤੇ ਉਪੱਦਰੀ ਸੀ, ਕਈ ਅੰਗਰੇਜ਼ ਵੀ ਜਾਣਦੇ-ਸਮਝਦੇ ਸਨ। ਸਰ ਹੈਨਰੀ ਕਾਟਨ ਦੀ ਲਿਖਤ ਨੂੰ ਇਕ ਮਿਸਾਲ ਵਜੋਂ ਲਿਆ ਜਾ ਸਕਦਾ ਹੈ। ਉਹ ਅੰਗਰੇਜ਼ ਮਾਪਿਆਂ ਦੇ ਘਰ ਮਦਰਾਸ ਵਿਖੇ 1845 ਵਿੱਚ ਜਨਮਿਆ ਸੀ। 1867 ਵਿਚ ਆਈ.ਸੀ.ਐੱਸ. ਕਰ ਕੇ ਭਾਰਤ ਪਰਤਿਆਂ ਤਾਂ ਉਹਦੀ ਨਿਯੁਕਤੀ ਬੰਗਾਲ ਵਿਚ ਹੋਈ।

**(ਬਾਕੀ ਸਫਾ 14 'ਤੇ)**

– ਜਸਵਿੰਦਰ ਸਿੰਘ ਹਿਸਟੋਰੀਅਨ

# ਕੂਕਾ ਅੰਦੋਲਨ ਅਤੇ ਮੈਕਨਬ ਰਿਪੋਰਟ

**(ਪ੍ਰੋਫੈਸਰ (ਡਾ.) ਕੁਲਦੀਪ ਸਿੰਘ ਮੁਖੀ ਇਤਿਹਾਸ ਵਿਭਾਗ ਅਤੇ ਚੇਅਰ ਪ੍ਰੋ. ਬਾਬਾ ਸਤਿਗੁਰੂ ਰਾਮ ਸਿੰਘ, ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ ਵਲੋਂ ਅਨੁਵਾਦਤ ਤਾਜ਼ਾ (ਜੂਨ 2022 ਵਿਚ ਛਪੀ) ਪੁਸਤਕ ਕੂਕਾ ਅੰਦੋਲਨ ਅਤੇ ਮੈਕਨਬ ਰਿਪੋਰਟ ਵਿਚੋਂ ਧੰਨਵਾਦ ਸਹਿਤ – ਸੰਪਾਦਕ)**

ਕੂਕਾ ਅੰਦੋਲਨ ਦਾ ਇਤਿਹਾਸ ਸਾਡੇ ਸਭਿਆਚਾਰ ਦੀ ਰਾਖੀ ਅਤੇ ਸੁਤੰਤਰਤਾ ਅਦੋਲਨ ਲਈ ਕੀਤੇ ਸੰਘਰਸ਼ਾਂ ਦੌਰਾਨ ਦਿੱਤੇ ਮਹਾਨ ਬਲੀਦਾਨਾਂ ਦਾ ਇੱਕ ਲੰਮਾਂ ਤੇ ਜੀਵੰਤ ਇਤਿਹਾਸ ਹੈ। ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ ਸੀ, ਜਨਤਕ ਤੌਰ 'ਤੇ ਫਾਂਸੀ ਦੇ ਦਿੱਤੀ ਗਈ ਸੀ ਤੇ ਅੰਦੋਲਨ ਦੇ ਮੁੱਖ ਆਗੂਆਂ ਨੂੰ ਪੰਜਾਬ ਤੋਂ ਜਲਾਵਤਨ ਕਰ ਦਿੱਤਾ ਗਿਆ ਸੀ। ਬਾਕੀਆਂ ਨੂੰ ਹਰ ਪਿੰਡ ਤੇ ਸੂਬੇ ਵਿੱਚ ਤਸੀਹੇ ਦਿੱਤੇ ਗਏ ਸਨ। ਇੰਝ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਬਾਅਦ ਉਹ ਸਭ ਪੰਜਾਬ ਦੀਆਂ ਵਲੂੰਧਰੀਆਂ ਰੂਹਾਂ ਸਨ।

ਅੰਗਰੇਜ਼ਾਂ ਨੂੰ ਭਾਰਤ 'ਚ ਆਪਣੀ ਤਾਕਤ ਇਕੱਠੀ ਕਰਨ 'ਚ ਸੌ ਸਾਲਾਂ ਤੋਂ ਵੀ ਵੱਧ ਦਾ ਸਮਾਂ ਲੱਗ ਗਿਆ। ਅੰਗਰੇਜ਼ਾਂ ਤੇ ਸਿੱਖਾਂ ਦੀ ਦੂਜੀ ਜੰਗ ਤੋਂ ਬਾਅਦ ਹੀ ਬ੍ਰਿਟਿਸ਼ ਹਾਕਮ 1849 'ਚ ਪਜਾਬ ਉੱਤੇ ਕਬਜ਼ਾ ਕਰ ਸਕੇ ਸਨ। 1839 'ਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਲਾਹੌਰ ਦਰਬਾਰ ਦੇ ਮਾਮਲੇ ਕੁਝ ਘੱਟ ਸਮਰੱਥ ਅਤੇ ਕਮਜ਼ੋਰ ਹੱਥਾਂ 'ਚ ਆ ਗਏ। ਲਾਹੌਰ ਦਰਬਾਰ ਕਈ ਗੁੱਟਾਂ 'ਚ ਵੰਡਿਆ ਗਿਆ, ਇਸੇ ਕਰਕੇ ਉੱਥੇ ਗਲਤ ਕੰਮ ਵਧ ਗਏ ਅਤੇ ਇੱਕ-ਦੂਜੇ ਵਿਰੁੱਧ ਸਾਜ਼ਿਸ਼ਾਂ ਰਚੀਆਂ ਜਾਣ ਲੱਗੀਆਂ। ਲਾਹੌਰ ਰਾਜ 'ਚ ਇਸੇ ਸਿਆਸੀ ਅਸਥਿਰਤਾ ਕਾਰਣ 1845 'ਚ ਸਿੱਖਾਂ ਅਤੇ ਅੰਗਰੇਜ਼ਾਂ ਵਿਚਾਲੇ ਪਹਿਲੀ ਜੰਗ ਹੋਈ। ਖ਼ਾਲਸਾ ਫ਼ੌਜ ਨੂੰ ਹਾਰ ਦਾ ਸਾਹਮਣਾ ਕਰਨਾ ਪਿਆ ਤੇ ਬ੍ਰਿਟਿਸ਼ ਫ਼ੌਜਾਂ ਲਾਹੌਰ ਤੱਕ ਪੁੱਜ ਗਈਆਂ। ਮਹਾਰਾਜਾ ਦਲੀਪ ਸਿੰਘ ਤਦ ਸਿਰਫ਼ ਸਾਢੇ ਸੱਤ ਸਾਲਾਂ ਦੇ ਇੱਕ ਬਾਲ ਸਨ ਤੇ ਉਹ ਕੁਝ ਵੀ ਨਹੀਂ ਕਰ ਸਕਦੇ ਸਨ। ਲਾਹੌਰ 'ਚ ਰਹਿੰਦੇ ਬ੍ਰਿਟਿਸ਼ ਰੈਜ਼ੀਡੈਂਟ (ਅਧਿਕਾਰੀ) ਨੇ ਪਜਾਬ ਦੇ ਸਾਰੇ ਮਾਮਲਿਆਂ ਅਤੇ ਵਿਭਾਗਾਂ ਉੱਤੇ ਆਪਣਾ ਕਬਜ਼ਾ ਜਮਾ ਲਿਆ ਅਤੇ ਉਹ ਨਿੱਕੇ ਬਾਲ ਮਹਾਰਾਜਾ ਤੇ ਉਨ੍ਹਾਂ ਦੀ ਸਮੁੱਚੀ ਜਾਇਦਾਦ ਦੇ ਇਕਲੌਤਾ ਮਾਲਕ ਬਣ ਬੈਠਾ।

ਉਸ ਤੋਂ ਬਾਅਦ ਬ੍ਰਿਟਿਸ਼ ਸਰਕਾਰ ਨੇ ਪੰਜਾਬ ਦੀ ਆਜ਼ਾਦੀ ਨੂੰ ਖ਼ਤਮ ਕਰ ਕੇ ਉਸ ਨੂੰ ਆਪਣੇ ਰਾਜ ਵਿੱਚ ਸ਼ਾਮਲ ਕਰਨ ਦਾ ਫ਼ੈਸਲਾ ਕੀਤਾ। ਸਾਲ 1848 ਦੌਰਾਨ ਮੁਲਤਾਨ 'ਚ ਗੜਬੜੀ ਹੋਣ ਤੋਂ ਬਾਅਦ ਬ੍ਰਿਟਿਸ਼ ਫ਼ੌਜ ਪੰਜਾਬ 'ਚ ਦਾਖ਼ਲ ਹੋ ਗਈ ਅਤੇ ਅਟਾਰੀਵਾਲਾ ਦੇ ਸਰਦਾਰਾਂ ਦੀ ਸਿੱਖ ਫ਼ੌਜ ਨੇ ਗੁਜਰਾਤ 'ਚ 21 ਫ਼ਰਵਰੀ, 1849 ਨੂੰ ਅੰਗਰੇਜ਼ ਫ਼ੌਜ ਨਾਲ ਅੰਤਿਮ ਜੰਗ ਲੜੀ। ਸਿੱਖ ਫ਼ੌਜ ਹਾਰ ਗਈ ਤੇ ਕੁਝ ਦਿਨਾਂ ਪਿੱਛੋਂ 14 ਮਾਰਚ ਨੂੰ ਸਿੱਖ ਫ਼ੌਜੀ ਜਵਾਨਾਂ ਨੇ ਅੱਥਰੂਆਂ ਨਾਲ ਭਰੀਆਂ ਅੱਖਾਂ ਨਾਲ ਆਪੋ-ਆਪਣੀਆਂ ਕ੍ਰਿਪਾਨਾਂ ਨੂੰ ਚੁੰਮਿਆ ਤੇ ਆਤਮ-ਸਮਰਪਣ ਕਰ ਦਿੱਤਾ। ਫਿਰ ਉਹ ਦੋਬਾਰਾ ਆਪਣੇ ਸ਼ਸਤਰ ਕਦੇ ਨਹੀਂ ਵੇਖ ਸਕੇ। ਭਰੇ ਗਲ਼ਿਆਂ ਨਾਲ ਉਨ੍ਹਾਂ ਤਦ ਆਖਿਆ ਸੀ 'ਅੱਜ ਰਣਜੀਤ ਸਿਘ ਮਰ ਗਿਆ ਹੈ।' ਇੰਝ ਲਗਭਗ ਅਗਲੀ ਇੱਕ ਸਦੀ ਲਈ ਪੰਜਾਬ ਨੂੰ ਸਰ ਹੈਨਰੀ ਹਾਰਡਿੰਗ ਦੀ ਇਸ ਇੱਛਾ ਅਨੁਸਾਰ ਰਹਿਣਾ ਪਿਆ 'ਸਾਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਮਾਰਚ 1846 ਦੀ ਲਾਹੌਰ ਸੰਧੀ ਅਨੁਸਾਰ ਪੰਜਾਬ ਨੂੰ ਕਦੇ ਵੀ ਇੱਕ ਆਜ਼ਾਦ ਰਾਜ ਵਜੋਂ ਨਹੀਂ ਰਹਿਣਾ ਚਾਹੀਦਾ ਸੀ।'

ਉਸ ਤੋਂ ਬਾਅਦ ਲੌਰਡ ਡਲਹੌਜ਼ੀ ਦੇ ਵਿਦੇਸ਼ ਸਕੱਤਰ ਹੈਨਰੀ ਈਲੀਅਟ ਨੂੰ ਖ਼ਾਸ ਹਦਾਇਤਾਂ ਦੇ ਕੇ ਆਖ਼ਰੀ ਲੈਣ-ਦੇਣ ਕਰਨ ਲਈ ਲਾਹੌਰ ਭੇਜਿਆ ਗਿਆ ਸੀ। ਹੈਨਰੀ ਈਲੀਅਟ ਨੇ 'ਕੌਂਸਲ ਔੱਫ਼ ਰੀਜੈਂਸੀ' (ਹਾਕਮਾਂ ਦੀ ਪ੍ਰੀਸ਼ਦ) ਨੂੰ ਬ੍ਰਿਟਿਸ਼ ਸਰਕਾਰ ਦੇ ਪੰਜਾਬ ਨੂੰ ਬ੍ਰਿਟਿਸ਼ ਸਾਮਰਾਜ ਵਿੱਚ ਸ਼ਾਮਲ ਕਰਨ ਦੇ ਫ਼ੈਸਲੇ ਬਾਰੇ ਜਾਣਕਾਰੀ ਦਿੱਤੀ ਅਤੇ ਨਾਲ ਹੀ ਉਨ੍ਹਾਂ ਨੂੰ ਚੇਤਾਵਨੀ ਦਿੰਦਿਆਂ ਇਹ ਵੀ ਆਖ ਦਿੱਤਾ ਕਿ ਉਹ ਇਸ ਲਈ ਆਪਣੀ ਪ੍ਰਵਾਨਗੀ ਦੇਣ ਤੇ 'ਜੇ ਉਨ੍ਹਾਂ ਨੇ ਦਸਤਖ਼ਤ ਕਰਨ ਤੋਂ ਇਨਕਾਰ ਕੀਤਾ, ਤਾਂ ਉਨ੍ਹਾਂ ਦੇ ਰਾਜ ਤੇ ਰਿਆਸਤਾਂ ਸਭ ਸਦਾ ਲਈ ਉਨ੍ਹਾਂ ਤੋਂ ਖੁੱਸ ਜਾਣਗੇ ਪਰ ਜੇ ਉਨ੍ਹਾਂ ਨੇ ਹਸਤਾਖਰ ਕਰ ਦਿੱਤੇ, ਤਾਂ ਉਨ੍ਹਾਂ ਦਾ ਸਭ ਕੁਝ ਬਹਾਲ ਰਹੇਗਾ।' ਇਸੇ ਲਈ ਤਦ 'ਕੌਂਸਲ ਔੱਫ਼ ਰੀਜੈਂਸੀ' ਕੋਲ ਹੋਰ ਕੋਈ ਚਾਰਾ ਹੀ ਨਹੀਂ ਰਹਿ ਗਿਆ ਸੀ ਤੇ ਉਨ੍ਹਾਂ ਮਜਬੂਰੀਵੱਸ ਇਸ ਘਾਤਕ ਦਸਤਾਵੇਜ਼ ਉੱਤੇ ਹਸਤਾਖਰ ਕਰ ਦਿੱਤੇ, ਜਿਸ ਉੱਤੇ ਲਿਖਿਆ ਸੀ 'ਮਹਾਰਾਜਾ ਦਲੀਪ ਸਿਘ ਨੇ ਸਾਰੀਆਂ ਸ਼ਰਤਾਂ ਮੰਨ ਕੇ ਪ੍ਰਵਾਨ ਕਰ ਲਈਆਂ ਹਨ।' ਇਸ ਤੋਂ ਬਾਅਦ ਮਹਾਰਾਜਾ ਨੇ ਮਜਬੂਰੀ 'ਚ ਹਸਤਾਖਰ ਕਰ ਦਿੱਤੇ। ਇੰਜ ਸਾਢੇ 10 ਸਾਲਾਂ ਦੀ ਉਮਰ ਦਾ ਮਹਾਰਾਜਾ ਦਲੀਪ ਸਿਘ ਆਪਣੇ ਤਾਜ ਤੇ ਰਾਜ ਤੋਂ ਬੇਦਖ਼ਲ ਹੋ ਗਿਆ। ਇੰਝ ਪੰਜਾਬ ਨੂੰ ਆਪਣੀ ਆਜ਼ਾਦੀ ਗੁਆਉਣੀ ਪਈ।

ਪੰਜਾਬ ਦੇ ਆਜ਼ਾਦੀ ਗੁਆਉਣ ਦੇ 10 ਸਾਲਾਂ ਤੋਂ ਵੀ ਘੱਟ ਸਮੇਂ ਅੰਦਰ ਬ੍ਰਿਟਿਸ਼ ਸਾਮਰਾਜ ਲਈ ਉਸ ਵੇਲੇ ਇੱਕ ਵੱਡੀ ਤੇ ਗੰਭੀਰ ਚੁਣੌਤੀ ਆਣ ਖਲੋਤੀ ਜਦੋਂ ਖ਼ਾਲਸਾ ਫ਼ੌਜ ਦੇ ਸਾਬਕਾ ਜਵਾਨ ਗੁਰੂ ਰਾਮ ਸਿੰਘ ਨੇ ਬ੍ਰਿਟਿਸ਼ ਹਾਕਮਾਂ ਨੂੰ ਆਪਣੀ ਮਾਤਭੂਮੀ ਤੋਂ ਬਾਹਰ ਕਰਨ ਲਈ ਸਮੰਤ 1914 ਦੀ ਵਿਸਾਖੀ ਦੇ ਦਿਹਾੜੇ ਭਾਵ 12 ਅਪ੍ਰੈਲ, 1857 ਨੂੰ ਇੱਕ ਅੰਦੋਲਨ ਵਿੱਢ ਦਿੱਤਾ। ਇਸ ਵਰਨਣਯੋਗ ਅੰਦੋਲਨ ਨੂੰ ਭਾਰਤ ਦੇ ਆਜ਼ਾਦੀ ਸਘਰਸ਼ ਦੇ ਇਤਿਹਾਸ ਵਿੱਚ 'ਕੂਕਾ ਅੰਦੋਲਨ' ਜਾਂ 'ਕੂਕਾ ਲਹਿਰ' ਕਿਹਾ ਜਾਂਦਾ ਹੈ।

ਇਸ ਅਹਿਮ ਅੰਦੋਲਨ ਦੇ ਬਾਨੀ ਗੁਰੂ ਰਾਮ ਸਿਘ ਦੀ ਆਪਣੀ ਨਿਜੀ ਸ਼ਖ਼ਸੀਅਤ ਵਿੱਚ ਇੱਕ ਕਸ਼ਿਸ਼ ਸੀ ਤੇ ਉਨ੍ਹਾਂ ਦੀ ਕਲਪਨਾ ਸ਼ਕਤੀ ਬਹੁਤ ਮਹਾਨ ਸੀ ਅਤੇ ਹੋਰ ਬਹੁਤ ਸਾਰੇ ਗੁਣ ਸਨ। ਉਹ ਪਜਾਬ ਦੇ ਲੁਧਿਆਣਾ ਜ਼ਿਲ੍ਹੇ 'ਚ ਪੈਂਦੇ ਪਿੰਡ ਭੈਣੀ (ਜਿਸ ਨੂੰ ਹੁਣ ਸ੍ਰੀ ਭੈਣੀ ਸਾਹਿਬ ਦੇ ਨਾਂਅ ਨਾਲ ਜਾਣਿਆ ਜਾਂਦਾ ਹੈ) ਦੇ ਇੱਕ ਗਰੀਬ ਤਰਖਾਣ ਦੇ ਪਰਿਵਾਰ 'ਚ ਪੈਦਾ ਹੋਏ ਸਨ।

ਉਨ੍ਹਾਂ ਦੇ ਪਿਤਾ ਬਾਬਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਆਪਣੇ ਚਾਰ ਬੱਚਿਆਂ ਨਾਲ ਰਹਿ ਰਹੇ ਸਨ। ਉਨ੍ਹਾਂ ਦੇ ਪਿਤਾ ਇੱਕ ਧਾਰਮਿਕ ਬਿਰਤੀ ਵਾਲੇ ਇਨਸਾਨ ਸਨ। ਬਾਬਾ ਜੱਸਾ ਸਿੰਘ ਦੇ ਵੱਡੇ ਪੁੱਤਰ ਰਾਮ ਸਿੰਘ ਦਾ ਜਨਮ ਸੰਮਤ 1872 ਦੀ ਬਸੰਤ ਪੰਚਮੀ ਵਾਲੇ ਦਿਨ (ਫ਼ਰਵਰੀ 1816) 'ਚ ਹੋਇਆ ਸੀ। ਜਦੋਂ ਉਹ ਇੱਕੀ ਕੁ ਸਾਲਾਂ ਦੇ ਹੋਏ, ਤਾਂ ਉਹ ਇੱਕ ਅਨਿਯਮਤ ਫ਼ੌਜੀ ਵਜੋਂ ਖ਼ਾਲਸਾ ਫ਼ੌਜ 'ਚ ਭਰਤੀ ਹੋ ਗਏ ਅਤੇ ਦਸੰਬਰ 1845 ਤੱਕ ਇਸ ਸੇਵਾ 'ਚ ਰਹੇ। ਉਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੁੰਵਰ ਨੌਨਿਹਾਲ ਸਿੰਘ ਦੇ ਨਾਂਅ ਹੇਠ ਬਣੀ ਇੱਕ ਰੈਜਿਮੈਂਟ ਨਾਲ ਜੋੜ ਦਿੱਤਾ ਗਿਆ ਸੀ। ਸਾਲ 1839 'ਚ ਮਹਾਰਾਜਾ ਦੇ ਅਕਾਲ ਚਲਾਣੇ ਤੋਂ ਬਾਅਦ ਲਾਹੌਰ ਰਾਜ ਦੇ ਮਾਮਲੇ ਬਹੁਤ ਘੱਟ ਸਮਰੱਥ ਤੇ ਕਮਜ਼ੋਰ ਹੱਥਾਂ 'ਚ ਆ ਗਏ ਸਨ। ਛੇ ਸਾਲਾਂ ਅੰਦਰ 36 ਤੋਂ ਵੱਧ ਸਰਦਾਰਾਂ ਤੇ ਦਰਬਾਰੀਆਂ ਦਾ ਕਤਲ ਹੋ ਗਿਆ ਸੀ। ਗੁਰੂ ਰਾਮ ਸਿੰਘ ਇਨੇ ਭੈੜੇ ਹਾਲਾਤ ਬਰਦਾਸ਼ਤ ਨਾ ਕਰ ਸਕੇ। ਜਦੋਂ 1845 'ਚ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਜੰਗ ਸ਼ੁਰੂ ਹੋਈ, ਤਾਂ ਉਹ ਕੈਂਪ ਨੂੰ ਛੱਡ ਗਏ ਤੇ ਹਰੀਕੇ ਤੋਂ ਸਤਲੁਜ ਦਰਿਆ ਪਾਰ ਕਰ ਕੇ ਵਾਪਸ ਆਪਣੇ ਪਿੰਡ ਭੈਣੀ ਆ ਗਏ।

ਘਰ ਪਰਤ ਕੇ ਗੁਰੂ ਜੀ ਨੇ ਬਹੁਤ ਜ਼ਿਆਦਾ ਧਿਆਨ-ਮਗਨ ਹੋ ਕੇ ਨਵੇਂ ਹਾਲਾਤ ਦਾ ਜਾਇਜ਼ਾ ਲਿਆ। ਉਨ੍ਹਾਂ ਦਾ ਦਿਲ ਤਾਂ ਕਿਤੇ ਹੋਰ ਸੀ। ਆਪਣੀ ਫ਼ੌਜੀ ਸੇਵਾ ਦੌਰਾਨ ਉਨ੍ਹਾਂ ਅੰਗਰੇਜ਼ ਹਾਕਮਾਂ ਦੀਆਂ ਸ਼ਾਤਿਰ ਚਾਲਾਂ ਵੇਖੀਆਂ ਸਨ ਤੇ ਸਿੱਖ ਰਾਜ ਦਾ ਪਤਨ ਹੁੰਦਾ ਵੀ ਤੱਕਿਆ ਸੀ। ਪੰਜਾਬ ਨੂੰ ਗੁਲਾਮ ਬਣਾਉਣ ਤੋਂ ਬਾਅਦ ਨਵੀਂ ਸਰਕਾਰ ਨੇ 'ਖ਼ਾਲਸਾ ਫ਼ੌਜ' ਉੱਤੇ ਪਾਬੰਦੀ ਲਾ ਦਿੱਤੀ ਸੀ, ਭੂ-ਮਾਲੀਏ ਦੇ ਨਵੇਂ ਮੁੱਲਾਂਕਣ ਦੇ ਹੁਕਮ ਦੇ ਦਿੱਤੇ ਗਏ ਸਨ ਅਤੇ ਅਦਾਲਤਾਂ ਤੇ ਸਕੂਲਾਂ ਦੀ ਨਵੀਂ ਪ੍ਰਣਾਲੀ ਦੀਆਂ ਵਿਵਸਥਾਵਾਂ ਲਾਗੂ ਕਰ ਦਿੱਤੀਆਂ ਗਈਆਂ ਸਨ। ਗੁਰੂ ਰਾਮ ਸਿੰਘ ਜੀ ਨੇ ਇਨ੍ਹਾਂ ਸਾਰੇ ਨਵੇਂ ਹਾਲਾਤ ਬਾਰੇ ਧਿਆਨ-ਮਗਨ ਹੋ ਕੇ ਵਿਚਾਰ ਕੀਤਾ ਸੀ ਅਤੇ ਉਨ੍ਹਾਂ ਨੇ 12 ਅਪ੍ਰੈਲ, 1857 ਨੂੰ ਬ੍ਰਿਟਿਸ਼ ਰਾਜ ਦੇ ਖ਼ਾਤਮੇ ਅਤੇ ਸਿੱਖ ਰਾਜ ਨੂੰ ਮੁੜ ਸਥਾਪਤ ਕਰਨ ਲਈ ਇੱਕ ਮੁਹਿੰਮ ਅਰੰਭ ਕਰ ਦਿੱਤੀ। ਉਨ੍ਹਾਂ ਨੇ ਆਪਣੇ ਪ੍ਰੋਗਰਾਮਾਂ ਵਿੱਚ ਧਾਰਮਿਕ ਪ੍ਰਚਾਰ ਤੇ ਸੁਧਾਰਾਂ ਨੂੰ ਵੀ ਸ਼ਾਮਲ ਕੀਤਾ ਕਿਉਂਕਿ ਧਾਰਮਿਕ ਤੇ ਸਮਾਜਕ ਮੁਹਿੰਮਾਂ ਨਵੀਂ ਸਰਕਾਰ ਦੀਆਂ ਨਜ਼ਰਾਂ ਵਿੱਚ ਇਤਰਾਜ਼ਯੋਗ ਨਹੀਂ ਸਨ।

ਚਿੱਟਾ ਝੰਡਾ ਝੁਲਾਉਣਾ ਅਤੇ ਕੂਕਾ ਅੰਦੋਲਨ ਦੀ ਸਥਾਪਨਾ ਕਰਨਾ ਲੋਕਾਂ ਦੇ ਸਿਰਫ਼ ਸਮਾਜਕ ਤੇ ਧਾਰਮਿਕ ਜੀਵਨ ਵਿੱਚ ਤੀਬਰਤਾ ਲਿਆਉਣ ਲਈ ਹੀ ਨਹੀਂ ਸੀ, ਸਗੋਂ ਇੱਕ ਸਿਆਸੀ ਲਹਿਰ ਦੀ ਸ਼ੁਰੂਆਤ ਵੀ ਸੀ। ਇਸ ਲਹਿਰ ਦੀ ਸਥਾਪਨਾ ਦੇ ਅਰੰਭਲੇ ਕੁਝ ਸਾਲਾਂ ਤੱਕ ਤਾਂ ਗੁਰੂ ਰਾਮ ਸਿੰਘ ਜੀ ਆਪਣੇ ਸਿਆਸੀ ਕਾਰਜ ਚੁੱਪ-ਚੁਪੀਤੇ ਹੀ ਕਰਦੇ ਰਹੇ ਸਨ। ਉਨ੍ਹਾਂ ਨੇ ਆਪਣੇ ਸਿਆਸੀ ਮੰਤਵ ਖ਼ੁਦ ਨਿਜੀ ਤੌਰ 'ਤੇ ਆਮ ਲੋਕਾਂ ਤੱਕ ਪਹੁੰਚਾਏ। 1863 'ਚ ਕਿਤੇ ਜਾ ਕੇ ਸਰਕਾਰ ਨੇ ਪਹਿਲੀ ਵਾਰ ਗੁਰੂ ਜੀ ਦੇ ਰਾਹ ਵਿੱਚ ਸਿਆਸੀ ਗੁਝਲਾਂ ਪੈਦਾ ਕੀਤੀਆਂ। ਦਰਅਸਲ, ਜੂਨ 1863 'ਚ, ਜਦੋਂ ਗੁਰੂ ਰਾਮ ਸਿੰਘ ਜੀ ਪਿੰਡ ਖੋਟੇ ਵਿਖੇ ਇੱਕ ਮੀਟਿੰਗ ਕਰ ਰਹੇ ਸਨ ਤੇ 'ਅਨੰਦ ਕਾਰਜ' ਦੀ ਨਵੀਂ ਰਸਮ ਆਰੰਭ ਕਰ ਰਹੇ ਸਨ, ਤਦ ਪਿੰਡ ਦੇ ਚੌਕੀਦਾਰ ਦੀ ਰਿਪੋਰਟ 'ਤੇ ਪੁਲਿਸ ਸਰਗਰਮ ਹੋਈ ਤੇ ਗੁਰੂ ਰਾਮ ਸਿੰਘ ਜੀ ਨੂੰ ਹਿਰਾਸਤ 'ਚ ਲੈ ਲਿਆ ਅਤੇ ਅਗਲੇ ਹੁਕਮਾਂ ਤੱਕ ਨੇੜ ਭਵਿੱਖ 'ਚ ਹੋਣ ਵਾਲੀਆਂ ਉਨ੍ਹਾਂ ਦੀਆਂ ਸਾਰੀਆਂ ਇੱਕਤਰਤਾਵਾਂ ਉੱਤੇ ਪਾਬੰਦੀ ਲਾ ਦਿੱਤੀ ਤੇ ਉਨ੍ਹਾਂ ਨੂੰ ਪਿੰਡ ਦੀ ਜੂਹ ਤੋਂ ਬਾਹਰ ਨਿੱਕਲਣ ਤੋਂ ਵੀ ਵਰਜ ਦਿੱਤਾ ਗਿਆ।

ਇਹ ਪਾਬੰਦੀਆਂ ਮਾਰਚ 1867 ਤੱਕ ਲੱਗੀਆਂ ਰਹੀਆਂ। ਗੁਰੂ ਰਾਮ ਸਿੰਘ ਜੀ ਦੇ ਅੰਦੋਲਨਾਂ ਉੱਤੇ ਪਾਬੰਦੀਆਂ ਦੇ ਬਾਵਜੂਦ ਕੂਕਾ ਲਹਿਰ ਆਪਣੇ ਪੂਰੇ ਜਲੌਅ 'ਚ ਭਖਦੀ ਜਾ ਰਹੀ ਸੀ। ਸਾਲ 1871 'ਚ, ਕੂਕਿਆਂ ਨੇ ਗਊ-ਹੱਤਿਆ ਦੇ ਮਾਮਲੇ ਨੂੰ ਲੈ ਕੇ ਅਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਖਾਨਿਆਂ ਉੱਤੇ ਕਾਤਲਾਨਾ ਹਮਲੇ ਕੀਤੇ ਅਤੇ ਕੁਝ ਬੁੱਚੜਾਂ ਨੂੰ ਮਾਰ ਮੁਕਾਇਆ। ਕੁਝ ਕੂਕਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਅਮ੍ਰਿਤਸਰ, ਰਾਏਕੋਟ ਤੇ ਲੁਧਿਆਣਾ 'ਚ ਜਨਤਕ ਫਾਂਸੀਆਂ ਦੀ ਸਜ਼ਾ ਦਿੱਤੀ ਗਈ। ਸਰਕਾਰ ਨੂੰ ਪਤਾ ਸੀ ਕਿ ਕੂਕਿਆਂ ਦੇ ਆਪਣੇ ਅਪਰਤੱਖ ਸਿਆਸੀ ਮੰਤਵ ਹਨ ਤੇ ਇਨ੍ਹਾਂ ਕਤਲਾਂ ਪਿੱਛੇ ਗੁਰੂ ਰਾਮ ਸਿੰਘ ਜੀ ਦਾ ਹੀ ਦਿਮਾਗ ਹੈ। ਸਰਕਾਰ ਨੇ ਕੂਕਾ ਗੁਰੂ ਜੀ ਅਤੇ ਬੁੱਚੜਾਂ ਉੱਤੇ ਹੋਏ ਉਸ ਸਮੇਂ ਦੇ ਤਾਜ਼ਾ ਹਮਲਿਆਂ ਨਾਲ ਲੜੀ ਜੋੜਨ ਦੀ ਕੋਸ਼ਿਸ਼ ਕੀਤੀ ਪਰ ਨਾਕਾਮ ਰਹੀ। ਪਰ ਸਰਕਾਰ ਨੇ 31 ਦਸੰਬਰ, 1871 ਨੂੰ ਗੁਰੂ ਰਾਮ ਸਿੰਘ ਜੀ ਉੱਤੇ, ਬਿਨਾ ਅਗਾਊਂ ਇਜਾਜ਼ਤ ਦੇ ਪਿੰਡ ਭੈਣੀ ਸਾਹਿਬ 'ਚੋਂ ਬਾਹਰ ਜਾਣ ਉੱਤੇ ਦੋਬਾਰਾ ਪਾਬੰਦੀ ਲਾ ਦਿੱਤੀ। ਇਹੋ ਕਾਰਨ ਸੀ ਕਿ ਮਾਘੀ ਦਾ ਮੇਲਾ ਪਹਿਲੀ ਵਾਰ ਉਸ ਵਰ੍ਹੇ ਉਨ੍ਹਾਂ ਦੇ ਹੀ ਪਿੰਡ 'ਚ ਮਨਾਇਆ ਗਿਆ। ਉਸ ਮੇਲੇ ਦੇ ਅੰਤ 'ਤੇ 150 ਮਸਤਾਨਿਆਂ ਦੀ ਇੱਕ ਟੋਲੀ ਨੇ ਖ਼ੁਦ ਨੂੰ ਵੱਖ ਕਰ ਕੇ ਮਾਲੇਰਕੋਟਲਾ ਤੇ ਫਿਰ ਨਾਭਾ, ਜੀਂਦ ਤੇ ਪਟਿਆਲਾ ਜਿਹੀਆਂ ਰਿਆਸਤਾਂ ਉੱਤੇ ਹਮਲੇ ਕਰ ਕੇ ਅੰਗਰੇਜ਼ੀ ਰਾਜ ਦਾ ਖ਼ਾਤਮਾ ਕਰਨ ਅਤੇ 'ਖ਼ਾਲਸਾ ਰਾਜ' ਦੀ ਮੁੜ-ਸਥਾਪਨਾ ਕਰਨ ਦਾ ਮਨ ਬਣਾ ਲਿਆ।

ਗੁਰੂ ਜੀ ਨੇ ਉਨ੍ਹਾਂ ਨੂੰ ਗੜਬੜੀ ਨਾ ਫੈਲਾਉਣ ਦੇ ਹੁਕਮ ਜਾਰੀ ਕੀਤੇ ਸਨ ਪਰ ਸਕਰੌਦੀ ਪਿੰਡ ਦੇ ਹੀਰਾ ਸਿੰਘ ਅਤੇ ਲਹਿਣਾ ਸਿੰਘ ਦੀ ਅਗਵਾਈ ਹੇਠ ਮਸਤਾਨਿਆਂ ਦੀ ਕੂਕਾ ਟੋਲੀ ਨੇ ਉਨ੍ਹਾਂ ਦੇ ਹੁਕਮ ਦੀ ਉਲੰਘਣਾ ਕੀਤੀ ਅਤੇ ਮਲੌਦ ਤੇ ਮਲੇਰਕੋਟਲਾ ਉੱਤੇ ਧਾਵੇ ਬੋਲ ਦਿੱਤੇ। ਦੋਵੇਂ ਧਿਰਾਂ ਦੇ ਕੁਝ ਵਿਅਕਤੀ ਮਾਰੇ ਗਏ ਤੇ ਅਨੇਕ ਜ਼ਖ਼ਮੀ ਵੀ ਹੋਏ। ਤਦ ਦੋ ਔਰਤਾਂ ਸਮੇਤ 68 ਕੂਕਿਆਂ ਨੂੰ ਗ੍ਰਿਫ਼ਤਾਰ ਕਰ ਕੇ ਮਲੇਰਕੋਟਲਾ ਦੇ ਪਰੇਡ ਗ੍ਰਾਊਂਡ ਲਿਆਂਦਾ ਗਿਆ। ਬ੍ਰਿਟਿਸ਼ ਸਰਕਾਰ ਨੇ ਇਸ ਘਟਨਾ ਨੂੰ ਬਹੁਤ ਗੰਭੀਰਤਾ ਨਾਲ ਲਿਆ ਅਤੇ ਮਲੇਰ ਕੋਟਲਾ ਉੱਤੇ ਹਮਲੇ ਨੂੰ ਉਨ੍ਹਾਂ ਆਪਣੀ ਪ੍ਰਭੂਸੱਤਾ ਉੱਤੇ ਹਮਲਾ ਮੰਨਿਆ। ਤਦ 66 ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ ਅਤੇ ਦੋ ਔਰਤਾਂ ਨੂੰ ਪਟਿਆਲਾ ਪੁਲਿਸ ਹਵਾਲੇ ਕਰ ਦਿੱਤਾ ਗਿਆ। ਜਨਵਰੀ 1872 ਵਿਚ ਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ 10 ਪ੍ਰਭਾਵਸ਼ਾਲੀ ਸੂਬਿਆਂ ਸਹਿਤ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਅਲਾਹਾਬਾਦ ਭੇਜ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਅਗਲੇ ਹੁਕਮਾਂ ਤੱਕ ਕੈਦ ਵਿੱਚ ਹੀ ਰੱਖਿਆ ਗਿਆ।

ਪੰਜਾਬ 'ਚ ਸਰਕਾਰ ਨੇ ਅਹਿਤਿਆਤ ਵਰਤਦਿਆਂ ਕੂਕਾ ਆਗੂ ਦੇ ਬਾਕੀ ਰਹਿੰਦੇ ਪੈਰੋਕਾਰਾਂ ਨੂੰ ਪੁਲਿਸ ਦੀ ਸਖ਼ਤ ਨਿਗਰਾਨੀ ਹੇਠ ਰੱਖਿਆ ਅਤੇ ਉਨ੍ਹਾਂ ਉੱਤੇ ਪੰਜ ਤੋਂ ਵੱਧ ਵਿਅਕਤੀਆਂ ਦੇ ਇਕੱਠੇ ਹੋਣ ਉੱਤੇ ਪਾਬੰਦੀ ਲਾ ਦਿੱਤੀ ਗਈ। ਪੁਲਿਸ ਤੇ ਸਰਪੰਚਾਂ ਨੇ ਸਮੁੱਚੇ ਸੂਬੇ ਦੇ ਪਿੰਡਾਂ ਵਿੱਚ ਉਨ੍ਹਾਂ ਦੀਆਂ ਗਤੀਵਿਧੀਆਂ ਨੂੰ ਬਹੁਤ ਗਹੁ ਨਾਲ ਵਾਚਿਆ।

ਕਿਸੇ ਤਰ੍ਹਾਂ ਦੇ ਹਥਿਆਰਾਂ, ਖ਼ਜ਼ਾਨੇ ਤੇ ਦਸਤਾਵੇਜ਼ਾਂ ਦੀ ਆਸ 'ਚ ਗੁਰੂ ਰਾਮ ਸਿੰਘ ਜੀ ਦੀ ਰਿਹਾਇਸ਼ਗਾਹ ਦੀ ਬਾਰੀਕਬੀਨੀ ਨਾਲ ਤਲਾਸ਼ੀ ਲਈ ਗਈ। ਉੱਥੋਂ ਕੋਈ ਹਥਿਆਰ ਜਾਂ ਕੋਈ ਅਹਿਮ ਦਸਤਾਵੇਜ਼ ਨਹੀਂ ਮਿਲਿਆ। ਇਹ ਤਲਾਸ਼ੀ ਲਾਹੌਰ ਸਰਕਲ ਦੇ ਡਿਪਟੀ ਇਸੰਪੈਕਟਰ ਜਨਰਲ ਲੈਫ਼ਟੀਨੈਂਟ ਕਰਨਲ ਬੇਲੀ ਦੀ ਅਗਵਾਈ ਹੇਠ ਲਈ ਗਈ ਸੀ, ਜੋ ਦੋ ਦਿਨ ਜਾਰੀ ਰਹੀ। ਅਸਲ 'ਚ ਇਲਾਕੇ ਅਤੇ ਪਿੰਡ ਭੈਣੀ ਸਾਹਿਬ ਦੇ ਨੰਬਰਦਾਰਾਂ ਨੇ ਪੁਲਿਸ ਨੂੰ ਇਹੋ ਸੂਚਿਤ ਕੀਤਾ ਸੀ ਕਿ ਘੱਟੋ-ਘੱਟ ਦੋ ਲੱਖ ਰੁਪਏ ਦੇ ਹਥਿਆਰ ਤੇ ਖ਼ਜ਼ਾਨਾ ਗੁਰੂ ਜੀ ਦੀ ਰਿਹਾਇਸ਼ਗਾਹ 'ਚ ਦੱਬਿਆ ਮਿਲੇਗਾ। ਫਿਰ ਕੁਝ ਦਿਨਾਂ ਬਾਅਦ ਹੀ ਕੂਕਾ ਗੁਰੂ ਦੀ ਰਿਹਾਇਸ਼ਗਾਹ ਦੀ ਦੂਜੀ ਵਾਰ ਤਲਾਸ਼ੀ ਲਈ ਗਈ ਅਤੇ ਇਸ ਵਾਰ ਅਗਵਾਈ ਪੁਲਿਸ ਦੇ ਐਡਜੂਟੈਂਟ ਸੁਪਰਇਟੈਂਡੈਂਟ ਮਿਸਟਰ ਜੈਕਸਨ ਨੇ ਕੀਤੀ। ਤਦ ਬਹੁਤ ਡੂੰਘਾਈ ਤੱਕ ਰਿਹਾਇਸ਼ਗਾਹ ਦੇ ਫ਼ਰਸ਼ ਪੁੱਟ ਸੁੱਟੇ ਗਏ ਪਰ ਉੱਥੋਂ ਨਾ ਹੀ ਕੋਈ ਹਥਿਆਰ ਮਿਲਿਆ ਤੇ ਨਾ ਹੀ ਖ਼ਜ਼ਾਨਾ। ਉਸ ਤੋਂ ਬਾਅਦ ਡੇਰੇ ਦੇ ਮੁੱਖ ਗੇਟ ਉੱਤੇ ਪੁਲਿਸ ਦੇ 20 ਜਵਾਨਾਂ ਦੀ ਇੱਕ ਪੱਕੀ ਪੁਲਿਸ ਚੌਕੀ ਸਥਾਪਤ ਕਰ ਦਿੱਤੀ ਗਈ।

ਦੋ ਮਹੀਨਿਆਂ ਬਾਅਦ ਬ੍ਰਿਟਿਸ਼ ਸਰਕਾਰ ਨੇ ਉਨ੍ਹਾਂ ਕੂਕਾ ਸੂਬਾ ਕੈਦੀਆਂ ਨਾਲ ਸੰਬੰਧਤ ਮਾਮਲਿਆਂ ਦੀ ਜਾਂਚ ਕਰਨ ਲਈ ਕਿਹਾ, ਜੋ ਅਲਾਹਾਬਾਦ ਦੇ ਕਿਲੇ 'ਚ ਕੈਦ ਸਨ। ਹਰੇਕ ਕੈਦੀ ਦਾ ਗੁਨਾਹ ਜਾਣਨ ਲਈ ਜਾਂਚ ਕੀਤੀ ਗਈ ਤੇ ਇਹ ਜਾਣਨ ਦੀ ਵੀ ਕੋਸ਼ਿਸ਼ ਕੀਤੀ ਗਈ ਕਿ ਉਨ੍ਹਾਂ ਨੇ ਮਹਾਰਾਣੀ ਵਿਰੁੱਧ ਕਿੰਨਾ ਕੁ 'ਰਾਜ-ਧ੍ਰੋਹੀ' ਪ੍ਰਚਾਰ ਕੀਤਾ ਸੀ। ਇਸ ਤੋਂ ਪਹਿਲਾਂ ਗੁਰੂ ਰਾਮ ਸਿਘ ਜੀ ਨੂੰ ਕਿਲੇ ਤੋਂ ਬਾਹਰ ਲਿਆਂਦਾ ਗਿਆ ਅਤੇ 10 ਮਾਰਚ, 1872 ਨੂੰ ਉਨ੍ਹਾਂ ਨੂੰ ਰੰਗੂਨ (ਜਿਸ ਨੂੰ ਹੁਣ ਯੈਂਗੂਨ ਕਹਿਦੇ ਹਨ), ਭੇਜ ਦਿੱਤਾ ਗਿਆ। ਜਾਂਚ ਫ਼ਾਈਲ (ਮਿਸਲ) ਵਿੱਚ ਇਹ ਲਿਖਿਆ ਗਿਆ ਕਿ 'ਮਿਸਟਰ ਮੈਕਨਬ ਇਨਕੁਆਇਰੀ ਦਾ ਹੁਕਮ ਜਿਸ ਉਦੇਸ਼ ਨਾਲ ਦਿੱਤਾ ਗਿਆ ਸੀ ਕਿ ਜੇ ਲੋੜ ਪਈ, ਤਾਂ ਭਾਰਤ ਸਰਕਾਰ ਨੂੰ ਮਦਦ ਲਈ ਸਾਰੇ ਤੇ ਕਾਫ਼ੀ ਸਬੂਤ ਮਿਲ ਜਾਣਗੇ, ਇਸ ਲਈ ਅੰਬਾਲਾ ਡਿਵੀਜ਼ਨ 'ਚ ਵਾਪਰੀਆਂ ਹਾਲੀਆ ਘਟਨਾਵਾਂ ਦੇ ਤੁਰਤ ਬਾਅਦ ਪੈਦਾ ਹੋਈ ਭੜਕਾਹਟ ਪਿੱਛੋਂ ਰਾਮ ਸਿੰਘ ਦੇ ਸੂਬਿਆਂ ਦੀ ਗ੍ਰਿਫ਼ਤਾਰੀ ਦਾ ਉਹ ਉਦੇਸ਼ ਹੁਣ ਪੂਰਾ ਹੋ ਗਿਆ ਹੈ।'

ਇਹ ਹੁਕਮ ਦਿੱਤਾ ਗਿਆ ਸੀ ਕਿ 'ਜਾਂਚ ਕਰਨ ਵਾਲੇ ਅਧਿਕਾਰੀ ਨੂੰ ਕੈਦੀਆਂ ਦੇ ਸਬੂਤ ਇਕੱਠੇ ਕਰਨੇ ਚਾਹੀਦੇ ਹਨ ਅਤੇ ਕੈਦੀਆਂ ਦੇ ਬਚਾਅ ਪੱਖ ਨੂੰ ਜਾਣਨਾ ਚਾਹੀਦਾ ਹੈ ਅਤੇ ਹਰੇਕ ਵਿਅਕਤੀ ਦੇ ਮਾਮਲੇ

ਵਿੱਚ ਸਬੂਤਾਂ ਦਾ ਤੱਤ-ਸਾਰ ਤਿਆਰ ਕਰਨਾ ਚਾਹੀਦਾ ਹੈ ਅਤੇ ਉਸ ਨੂੰ ਅਨੇਕ ਕੈਦੀਆਂ ਵਿੱਚੋਂ ਹਰੇਕ ਕੈਦੀ ਨਾਲ ਜੁੜੇ ਗੁਨਾਹ ਦੀ ਮਾਤਰਾ ਬਾਰੇ ਆਪਣੇ ਵਿਚਾਰ ਵੀ ਪ੍ਰਗਟਾਉਣੇ ਚਾਹੀਦੇ ਹਨ ਕਿ ਕੀ ਇਸ ਨੂੰ ਕੈਦ ਵਿਚ ਰੱਖਿਆ ਜਾਵੇ, ਜੇ ਨਹੀਂ ਤਾਂ ਸੰਬਧਤ ਕੈਦੀ ਦੀ ਰਿਹਾਈ ਹੋਣੀ ਚਾਹੀਦੀ ਹੈ।'

ਕੂਕਾ ਸੂਬਿਆਂ ਦੇ ਮਾਮਲੇ ਵਿੱਚ 'ਇੱਕ' ਵਿਅਕਤੀ ਦੁਆਰਾ ਜਾਂਚ (one man inquiry) ਦੀਆਂ ਹਦਾਇਤਾਂ ਭਾਰਤ ਸਰਕਾਰ ਨੇ ਦਿੱਤੀਆਂ ਸਨ ਅਤੇ 1871 ਦੇ ਵੱਡੇ ਹਿੱਸੇ ਦੌਰਾਨ ਜੇਮਜ਼ ਮੈਕਨਬ ਨੇ ਅੰਬਾਲਾ ਡਿਵੀਜ਼ਨ ਦੇ ਕਾਰਜਕਾਰੀ ਕਮਿਸ਼ਨਰ ਵਜੋਂ ਕੰਮ ਕੀਤਾ ਸੀ। ਕੂਕਾ ਸੰਪਰਦਾਇ ਅਤੇ ਉਸ ਦੇ ਆਗੂਆਂ ਦੀ ਸਥਿਤੀ ਬਾਰੇ ਸਹੀ ਅਤੇ ਭਰੋਸੇਯੋਗ ਜਾਣਕਾਰੀ ਤੇ ਵਿਚਾਰ 'ਮੈਕਨਬ ਰਿਪੋਰਟ' ਤੋਂ ਹੀ ਮਿਲਦਾ ਹੈ। ਮੈਕਨਬ ਨੂੰ ਇਸ ਮੰਤਵ ਲਈ ਮਾਰਚ 1872 'ਚ ਤਾਇਨਾਤ ਕੀਤਾ ਗਿਆ ਸੀ ਤੇ ਉਸ ਨੂੰ ਬਿਨਾਂ ਕਿਸੇ ਦੇਰੀ ਦੇ ਛੇਤੀ ਤੋਂ ਛੇਤੀ ਆਪਣੀ ਰਿਪੋਰਟ ਪੇਸ਼ ਕਰਨ ਦੀ ਹਦਾਇਤ ਜਾਰੀ ਕੀਤੀ ਗਈ ਸੀ। ਸ੍ਰੀ ਜੇਮਜ਼ ਮੈਕਨਬ ਨੇ ਤਦ ਤੁਰਤ ਜ਼ਿਲ੍ਹਾ ਪੁਲਿਸ ਸੁਪਰਇਟੈਂਡੈਂਟਸ ਤੋਂ ਰਿਪੋਰਟਾਂ ਅਤੇ ਜਾਣਕਾਰੀ ਮੰਗਵਾਈ ਸੀ ਅਤੇ ਕੁਝ ਖ਼ਾਸ ਸੰਬਧਤ ਪਿੰਡਾਂ ਦੇ ਨੰਬਰਦਾਰਾਂ, ਜ਼ੈਲਦਾਰਾਂ, ਚੌਕੀਦਾਰਾਂ ਤੇ ਮੁਖੀਆਂ (ਸਰਪੰਚਾਂ) ਤੋਂ ਸਬੰਧਤ ਖੇਤਰਾਂ ਵਿੱਚ 'ਰਾਜ-ਧ੍ਰੋਹ' ਨਾਲ ਸਬੰਧਤ ਮੀਟਿਗਾਂ ਤੇ ਪਹਿਲਾਂ ਵਾਪਰ ਚੁੱਕੀਆਂ ਘਟਨਾਵਾਂ ਦੀ ਪੁਸ਼ਟੀ ਕੀਤੀ ਸੀ। ਇਨ੍ਹਾਂ ਸਭਨਾਂ ਨੂੰ ਸੱਦ ਕੇ ਉਨ੍ਹਾਂ ਦੇ ਬਿਆਨ ਵੀ ਦਰਜ ਕੀਤੇ ਗਏ ਸਨ। ਇਨ੍ਹਾਂ ਪੁਲਿਸ ਰਿਪੋਰਟਾਂ ਤੇ ਪੇਸ਼ੀਆਂ ਵਿੱਚੋਂ ਬਹੁਤ ਸਾਰੀ ਦਿਲਚਸਪ ਜਾਣਕਾਰੀ ਮਿਲਦੀ ਹੈ ਅਤੇ ਉਸੇ ਨੂੰ ਕੂਕਾ ਇਤਿਹਾਸ ਨਾਲ ਸਬੰਧਤ ਇਤਿਹਾਸਕਾਰਾਂ ਤੇ ਲੇਖਕਾਂ ਦੇ ਗਿਆਨ ਤੇ ਮਦਦ ਲਈ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ।

ਸ੍ਰੀ ਮੈਕਨਬ ਨੇ ਜੂਨ 1872 'ਚ ਆਪਣੀ ਵਿਸਤ੍ਰਿਤ ਰਿਪੋਰਟ ਸਬੰਧਤ ਅਧਿਕਾਰੀਆਂ ਸਾਹਵੇਂ ਪੇਸ਼ ਕੀਤੀ ਸੀ, ਜਿਸ ਉੱਤੇ ਅਧਿਕਾਰੀਆਂ ਨੇ ਵਿਚਾਰ- ਵਟਾਂਦਰਾ ਕੀਤਾ ਸੀ ਅਤੇ ਪੰਜਾਬ ਸਰਕਾਰ ਦੇ ਨਾਲ-ਨਾਲ ਭਾਰਤ ਸਰਕਾਰ ਨੂੰ ਇਸ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਨ ਅਤੇ ਨਾਲ ਹੀ ਇਹ ਦੱਸਣ ਲਈ ਵੀ ਕਿਹਾ ਗਿਆ ਸੀ ਕਿ ਕੀ ਜ਼ੇਰੇ-ਗੌਰ ਕੈਦੀਆਂ ਦੀ ਸੁਣਵਾਈ ਖੁੱਲ੍ਹੀ ਅਦਾਲਤ ਵਿੱਚ ਸਾਧਾਰਣ ਕਾਨੂੰਨ ਅਨੁਸਾਰ ਕਰਨੀ ਹੋਵੇ ਗੀ ਕਿ ਜਾਂ 1818 ਦੇ ਬੰਗਾਲ ਰੈਗੂਲੇਸ਼ਨ ਦੀ ਉਸੇ ਵਿਵਸਥਾ ਅਧੀਨ ਹੋਵੇ ਗੀ, ਜਿਸ ਤਹਿਤ ਕੂਕਾ ਆਗੂ ਗੁਰੂ ਰਾਮ ਸਿੰਘ ਜੀ ਨੂੰ 'ਰਾਜਸੀ ਕੈਦੀ' ਵਜੋਂ ਜੇਲ੍ਹ 'ਚ ਰੱਖਿਆ ਗਿਆ ਸੀ। ਤਦ ਸਰਕਾਰ ਦਾ ਵਿਚਾਰ ਸੀ ਕਿ 'ਮੈਂ ਖ਼ੁਦ ਤਾਂ ਇਸ ਵੇਲੇ ਸੁਣਵਾਈ ਦੇ ਖ਼ਿਲਾਫ਼ ਹਾਂ, ਬਦਨਾਮੀ ਵਾਲੀਆਂ ਕੁਝ ਗੱਲਾਂ ਹਨ ਜਿਨ੍ਹਾਂ ਕਰਕੇ ਵਕੀਲਾਂ ਨੂੰ ਵੀ ਇਸ ਮਾਮਲੇ ਦੀ ਸੁਣਵਾਈ ਨਾਲ ਜੁੜ ਕੇ ਪ੍ਰਸਿੱਧ ਹੋਣ ਦਾ ਲਾਲਚ ਰਹੇਗਾ। ਸਥਾਨਕ ਗਵਾਹ ਅਨਿਸ਼ਚਤ ਜਿਹੇ ਹਨ ਤੇ ਜੇ ਇੱਥੇ ਨਾਕਾਮ ਹੋ ਗਏ, ਤਾਂ ਇਹ ਬੱਜਰ ਗਲਤੀ ਹੋਵੇਗੀ।' ਗਵਰਨਰ ਜਨਰਲ ਦੀ ਟਿੱਪਣੀ ਕੁਝ ਇਸ ਪ੍ਰਕਾਰ ਸੀ'ਮੈਂ ਇਹ ਗੱਲ ਬਹੁਤ ਅਫ਼ਸੋਸ ਨਾਲ ਆਖ ਰਿਹਾ ਹਾਂ ਕਿ ਮੈਂ ਸੁਣਵਾਈ ਦੇ ਵਿਰੁੱਧ ਹਾਂ, ਇਸ ਤੋਂ ਟਾਲ਼ਾ ਵੱਟਿਆ ਜਾ ਸਕਦਾ ਹੈ। ਪਰ ਇਸ ਤੱਥ ਨੂੰ ਵੀ ਅੱਖੋਂ ਪ੍ਰੋਖੇ ਨਹੀਂ ਕੀਤਾ ਜਾ ਸਕਦਾ ਕਿ ਜਦੋਂ ਵੀ ਕਦੇ ਸਿਆਸੀ ਅਪਰਾਧਾਂ ਦੀ ਸੁਣਵਾਈ ਹੁੰਦੀ ਹੈ, ਤਾਂ ਕੁਝ ਅਜਿਹੇ ਬ੍ਰਿਟਿਸ਼ ਬੈਰਿਸਟਰ ਪਾਏ ਜਾਂਦੇ ਹਨ ਜਿਨ੍ਹਾਂ ਨੂੰ ਆਪਣੇ ਮੁਵੱਕਿਲਾਂ ਦਾ ਬਚਾਅ ਕਰ ਕੇ ਹੀ ਤਸੱਲੀ ਨਹੀਂ ਹੁੰਦੀ (ਜੋ ਬਿਲਕੁਲ ਠੀਕ ਵੀ ਹੈ), ਉਹ ਆਪਣੀਆਂ ਉਚਿਤ ਹੱਦਾਂ ਤੋਂ ਵੀ ਅਗਾਂਹ ਚਲੇ ਜਾਂਦੇ ਹਨ ਅਤੇ ਇੱਕ ਤਰ੍ਹਾਂ ਸਿਆਸੀ ਉਤੇਜਨਾ ਪੈਦਾ ਕਰ ਦਿੰਦੇ ਹਨ ਜੋ ਸਾਡੇ ਸਥਾਨਕ ਲੋਕਾਂ ਦੇ ਮਨਾਂ ਉੱਤੇ ਹਾਨੀਕਾਰਕ ਅਸਰ ਪਾ ਸਕਦੀ ਹੈ।' ਅੰਤ 'ਚ ਇਹੋ ਸਿੱਟਾ ਕੱਢਿਆ ਗਿਆ ਸੀ ਕਿ ਕੂਕਾ ਕੈਦੀਆਂ ਦੀ ਕੋਈ ਜਨਤਕ ਸੁਣਵਾਈ ਨਹੀਂ ਹੋਵੇਗੀ, ਸਗੋਂ ਉਨ੍ਹਾਂ ਨਾਲ 1818 ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ-III ਦੀ ਵਿਵਸਥਾ ਨਾਲ ਹੀ ਨਿਪਟਿਆ ਜਾਵੇ ਗਾ, ਜਿਸ ਅਧੀਨ ਭਾਰਤ ਸਰਕਾਰ ਸਬੰਧਤ ਕੈਦੀਆਂ ਨੂੰ ਬਿਨਾਂ ਕਿਸੇ ਸੁਣਵਾਈ ਦੇ ਅਤੇ ਬਿਨਾਂ ਕੋਈ ਕਾਰਣ ਦੱਸਿਆਂ ਅਣਮਿੱਥੇ ਸਮੇਂ ਤੱਕ ਕੈਦ ਕਰ ਕੇ ਰੱਖ ਸਕਦੀ ਸੀ। ਉਪਰੋਕਤ ਦੀ ਰੌਸ਼ਨੀ ਵਿੱਚ, ਇਹ ਫ਼ੈਸਲਾ ਕੀਤਾ ਗਿਆ ਸੀ ਕਿ ਅਲਾਹਾਬਾਦ ਕਿਲੇ ਵਿੱਚ ਕੈਦ ਕਰ ਕੇ ਰੱਖੇ ਕੂਕਾ ਕੈਦੀਆਂ ਦੀ ਕੋਈ ਖੁੱਲ੍ਹੀ ਸੁਣਵਾਈ ਨਹੀਂ ਹੋਵੇਗੀ, ਸਗੋਂ ਉਨ੍ਹਾਂ ਨੂੰ 'ਰਾਜਸੀ ਕੈਦੀਆਂ' ਵਜੋਂ ਹਿਰਾਸਤ ਵਿੱਚ ਰੱਖਿਆ ਜਾਵੇਗਾ। ਕੈਦ ਦੇ ਸਥਾਨ ਬਾਰੇ ਇਹ ਫ਼ੈਸਲਾ ਕੀਤਾ ਗਿਆ ਸੀ ਕਿ 'ਉਨ੍ਹਾਂ ਦੀ ਕੈਦ ਦਾ ਸਥਾਨ ਚੁਣਨ ਬਾਰੇ ਇਹ ਸਪੱਸ਼ਟ ਹੈ ਕਿ ਬਹੁਤ ਸਾਰੇ ਕਾਰਣਾਂ ਕਰਕੇ ਅਲਾਹਾਬਾਦ ਇਸ ਉਦੇਸ਼ ਲਈ ਅਯੋਗ ਹੈ। ਇਸ ਤੋਂ ਇਲਾਵਾ ਮੈਨੂੰ ਇਹ ਵੀ ਜਾਪਦਾ ਹੈ, ਜੇ ਸੰਭਵ ਹੋਵੇ ਤਾਂ ਸ਼ਨਾਖ਼ਤ ਹੋਏ ਆਗੂਆਂ ਲੱਖਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ, ਬ੍ਰਹਮਾ ਸਿੰਘ, ਕਾਹਨ ਸਿੰਘ ਤੇ ਮੰਗਲ ਸਿੰਘ ਨੂੰ ਵੀ ਰਾਮ ਸਿੰਘ ਵਾਂਗ ਭਾਰਤੀ ਉੱਪਮਹਾਂਦੀਪ ਤੋਂ ਦੂਰ ਰੱਖਣਾ ਚਾਹੀਦਾ ਹੈ। ਇੰਨੇ ਦੂਰ ਕਿ ਜਿੱਥੇ ਨਾ ਤਾਂ ਕੋਈ ਚਿੱਠੀ-ਪੱਤਰੀ ਸੰਭਵ ਹੋ ਸਕੇ ਤੇ ਪੰਜਾਬ 'ਚ ਰਹਿੰਦੇ ਉਨ੍ਹਾਂ ਦੇ ਸਾਥੀ ਕਿਸੇ ਵੀ ਤਰ੍ਹਾਂ ਉਨ੍ਹਾਂ ਨਾਲ ਕੋਈ ਸੰਪਰਕ ਨਾ ਰੱਖ ਸਕਣ... ਤਿੰਨ ਜਣਿਆਂ ਨੂੰ ਜੇ ਸ਼ਾਇਦ ਮੌਲਮੀਨ ਤੇ ਤਿੰਨ ਨੂੰ ਅਕਯਾਬ... ਅਤੇ ਬਾਕੀ ਦੇ ਪੰਜ ਜਣਿਆਂ ਨੂੰ ਜਾਂ ਤਾਂ ਅਸੀਰਗੜ੍ਹ ਜਾਂ ਚੁਨਾਰ ਭੇਜ ਦਿੱਤਾ ਜਾਵੇ, ਸਪੱਸ਼ਟ ਹੈ ਕਿ ਇਹ ਦਰੁਸਤ ਰਹੇਗਾ, ਜਾਂ ਉਨ੍ਹਾਂ ਨੂੰ ਵੰਡ ਕੇ ਦੋ ਸਥਾਨਾਂ 'ਤੇ ਰੱਖਿਆ ਜਾਵੇ।

ਇਸ ਸਭ ਦੇ ਮੱਦੇਨਜ਼ਰ, ਭਾਰਤ ਸਰਕਾਰ ਨੇ ਆਪਣੇ ਪੱਤਰ ਮਿਤੀ 31 ਅਕਤੂਬਰ, 1872 ਦੁਆਰਾ ਕੂਕਾ ਕੈਦੀਆਂ ਨੂੰ ਨਿਮਨਲਿਖਤ ਅਨੁਸਾਰ ਵੰਡ ਦਿੱਤਾ ਸੀ:

ੳ) ਜਵਾਹਰ ਸਿੰਘ, ਲੱਖਾ ਸਿੰਘ ਤੇ ਬ੍ਰਹਮਾ ਸਿੰਘ ਨੂੰ ਬ੍ਰਿਟਿਸ਼ ਬਰਮਾ (ਜਿਸ ਨੂੰ ਹੁਣ ਮਿਆਂਮਾਰ ਆਖਿਆ ਜਾਂਦਾ ਹੈ) ਮੌਲਮੀਨ ਭੇਜ ਦਿੱਤਾ ਗਿਆ ਸੀ।

ਅ) ਕੈਦੀਆਂ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਹੁਰਾਂ ਨੂੰ ਅਸੀਰਗੜ੍ਹ ਭੇਜ ਦਿੱਤਾ ਗਿਆ ਸੀ ਅਤੇ

ੲ) ਕੈਦੀਆਂ ਮਾਨ ਸਿੰਘ ਹੁਕਮਾ ਸਿੰਘ ਨੂੰ ਚੁਨਾਰ ਕਿਲੇ ਵਿੱਚ ਕੈਦ ਕਰ ਕੇ ਰੱਖਣ ਦੇ ਹੁਕਮ ਜਾਰੀ ਕੀਤੇ ਗਏ ਸਨ।

ਉਪਰੋਕਤ ਸਾਰੇ ਕੈਦੀਆਂ ਦੇ ਵਾਰੰਟ 1818 ਦੇ ਵਿਨਿਯਮ-III ਅਧੀਨ ਜਾਰੀ ਕੀਤੇ ਗਏ ਸਨ ਤੇ ਉਨ੍ਹਾਂ ਨੂੰ ਕੂਕਾ ਰਾਜਸੀ ਕੈਦੀਆਂ ਨਾਲ ਸਬੰਧਤ ਅਧਿਕਾਰੀਆਂ ਕੋਲ ਭੇਜ ਦਿੱਤਾ ਗਿਆ ਸੀ। ਬਾਕੀ ਰਹਿਦੇ ਤਿੰਨ ਕੂਕਾ ਕੈਦੀਆਂ ਸਾਹਿਬ ਸਿੰਘ, ਕਾਹਨ ਸਿੰਘ ਅਤੇ ਸਰਦਾਰ ਮੰਗਲ ਸਿੰਘ ਨੂੰ ਅਗਲੀਆਂ ਹਦਾਇਤਾਂ ਤੱਕ ਅਲਾਹਾਬਾਦ 'ਚ ਹੀ ਰੱਖਿਆ ਗਿਆ ਸੀ। ਸਰਦਾਰ ਮੰਗਲ ਸਿਘ ਨੇ ਆਪਣੀ ਗ੍ਰਿਫ਼ਤਾਰੀ ਵਿਰੁੱਧ 1818 ਦੀ ਧਾਰਾ-III ਅਧੀਨ ਇੱਕ ਅੰਗਰੇਜ਼ ਵਕੀਲ ਦੀਆਂ ਸੇਵਾਵਾਂ ਲਈਆਂ ਸਨ। ਇਸੇ ਲਈ ਸਰਦਾਰ ਨੂੰ ਇਸ ਮਾਮਲੇ ਦਾ ਫ਼ੈਸਲਾ ਹੋਣ ਤੱਕ ਅਲਾਹਾਬਾਦ ਤੋਂ ਕਿਤੇ ਹੋਰ ਨਹੀਂ ਸੀ ਲਿਜਾਇਆ ਗਿਆ। ਬਾਕੀ ਦੇ ਦੋ ਕੈਦੀਆਂ ਸਾਹਿਬ ਸਿੰਘ ਤੇ ਕਾਹਨ ਸਿੰਘ ਨੂੰ ਅਦਨ 'ਚ ਕੈਦ ਕਰ ਕੇ ਰੱਖਣ ਦੇ ਹੁਕਮ ਦਿੱਤੇ ਗਏ ਸਨ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਅਲਾਹਾਬਾਦ ਕਿਲੇ ਵਿੱਚ ਕੈਦ ਕਰ ਕੇ ਰੱਖੇ ਗਏ ਕੂਕਾ ਕੈਦੀਆਂ ਦੀ ਜਾਂਚ ਲਈ ਸ੍ਰੀ ਮੈਕਨਬ ਹੀ ਇਕਲੌਤੇ ਮੈਂਬਰ ਸਨ ਅਤੇ ਉਨ੍ਹਾਂ ਜ਼ੇਰੇ-ਗੌਰ ਕੈਦੀਆਂ ਦੇ ਸਬੰਧ ਵਿੱਚ ਸਬੰਧਤ ਪੁਲਿਸ ਅਧਿਕਾਰੀਆਂ, ਜ਼ੈਲਦਾਰਾਂ, ਨੰਬਰਦਾਰਾਂ ਤੇ ਚੌਕੀਦਾਰਾਂ ਤੋਂ ਵਿਸਤ੍ਰਿਤ ਰਿਪੋਰਟਾਂ ਤੇ ਜਾਣਕਾਰੀ ਮੰਗਵਾਈ ਸੀ, ਤਾਂ ਜੋ ਇਹ ਪਤਾ ਲਾਇਆ ਜਾ ਸਕੇ ਕਿ ਉਹ ਬ੍ਰਿਟਿਸ਼ ਸਰਕਾਰ ਵਿਰੁੱਧ ਰਾਜ-ਧ੍ਰੋਹ ਦਾ ਪ੍ਰਚਾਰ ਕਰਨ ਤੇ ਅਜਿਹੀਆਂ ਗਤੀਵਿਧੀਆਂ 'ਚ ਸ਼ਾਮਲ ਹੋਣ ਦੇ ਕਿੰਨੇ ਕੁ ਦੋਸ਼ੀ ਹਨ। ਇਨ੍ਹਾਂ ਜਾਂਚ ਰਿਪੋਰਟਾਂ ਤੇ ਪੇਸ਼ੀਆਂ ਵਿੱਚੋਂ ਕੂਕਾ ਅੰਦੋਲਨ ਦੇ ਸੰਬਧ ਵਿੱਚ ਬਹੁਤ ਸਾਰੀ ਦਿਲਚਸਪ ਤੇ ਨਵੀਂ ਜਾਣਕਾਰੀ ਮਿਲਦੀ ਹੈ ਅਤੇ

ਇਹ ਵੀ ਪਤਾ ਲੱਗਦਾ ਹੈ ਕਿ ਬ੍ਰਿਟਿਸ਼ ਹਾਕਮਾਂ ਨੂੰ ਆਪਣੀ ਮਾਤਭੂਮੀ ਤੋਂ ਬਾਹਰ ਕੱਢਣ ਲਈ ਕੂਕਾ ਆਗੂ ਕਿਵੇਂ ਲੋਕਾਂ ਨੂੰ ਜਾਗਰੂਕ ਕਰਨ ਅਤੇ 'ਖ਼ਾਲਸਾ ਰਾਜ' ਨੂੰ ਪੁਨਰਸੁਰਜੀਤ ਕਰਨ ਲਈ ਪ੍ਰਚਾਰ ਕਰਦੇ ਸਨ। ਇਹ ਸਾਰੇ ਤੱਥ ਕੂਕਾ ਲਹਿਰ ਅਤੇ ਭਾਰਤ ਦੇ ਸੁਤੰਤਰਤਾ ਅੰਦੋਲਨ ਉੱਤੇ ਕੰਮ ਕਰ ਰਹੇ ਇਤਿਹਾਸਕਾਰਾਂ ਤੇ ਵਿਦਵਾਨਾਂ ਲਈ ਬਹੁਤ ਦਿਲਚਸਪ ਤੇ ਲਾਹੇਵੰਦ ਹਨ। ਇਸ ਰਿਪੋਰਟ ਦੀਆਂ ਕੁਝ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:

1) ਸਾਹਿਬ ਸਿਘ ਨੇ ਰਾਜ-ਧ੍ਰੋਹ ਦਾ ਪ੍ਰਚਾਰ ਕੀਤਾ ਸੀ, ਪਿਛਲੀ ਹਿੰਸਕ ਗੜਬੜੀ ਫੈਲਾਉਣ 'ਚ ਹੱਲਾਸ਼ੇਰੀ ਦਿੱਤੀ ਸੀ ਅਤੇ ਰਾਮ ਸਿੰਘ ਤੋਂ ਬਾਅਦ ਦੂਜੇ ਨਬਰ ਉੱਤੇ ਕੂਕਾ ਸੰਪਰਦਾਇ ਦਾ ਪ੍ਰਚਾਰ-ਪਾਸਾਰ ਕਰਨ ਵਿੱਚ ਮੋਹਰੀ ਭੂਮਿਕਾ ਨਿਭਾਈ ਸੀ ਅਤੇ ਇਸ ਸੰਪਰਦਾਇ ਦਾ ਅੰਤਿਮ ਸੰਕਲਪ 'ਬ੍ਰਿਟਿਸ਼ ਸਰਕਾਰ ਦਾ ਖ਼ਾਤਮਾ ਕਰ ਕੇ ਸਿੱਖ ਰਾਜ ਦੀ ਬਹਾਲੀ ਕਰਨਾ ਹੈ'।

2) ਹਥਿਆਰਾਂ ਬਾਰੇ ਕੁਝ ਵੀ ਯਕੀਨੀ ਤੌਰ 'ਤੇ ਨਹੀਂ ਆਖਿਆ ਜਾ ਸਕਦਾ ਪਰ ਰਾਮ ਸਿੰਘ ਨੇ ਦੱਸਿਆ ਕਿ ਜਦੋਂ ਵੀ ਉਨ੍ਹਾਂ ਦੀ ਲੋੜ ਹੁੰਦੀ ਹੈ, ਉਹ ਆ ਜਾਂਦੇ ਹਨ।

-ਮੁਖ਼ਬਰ ਗੈਂਦਾ ਸਿਘ ਦੀ ਰਿਪੋਰਟ

3) ਸੰਮਤ 1928 ਦੌਰਾਨ ਕੂਕਿਆਂ ਦੇ ਵਿਲੱਖਣ ਹਥਿਆਰ ਛੋਟੀਆਂ ਕੁਹਾੜੀਆਂ ਹੀ ਸਨ ਪਰ ਅਗਲੇ ਸਾਲ 'ਗੁਰੂ ਸਾਹਿਬ', ਜਿਨ੍ਹਾਂ ਲਈ ਸਭ ਕੁਝ ਕਰਨਾ ਸੰਭਵ ਹੈ, ਵੱਲੋਂ ਉਨ੍ਹਾਂ ਨੂੰ ਹਰ ਤਰ੍ਹਾਂ ਦੇ ਹਥਿਆਰ ਸਪਲਾਈ ਕੀਤੇ ਗਏ ਸਨ।

-ਡੀਐੱਸਪੀ ਗੁਜਰਾਂਵਾਲਾ ਦੀ ਰਿਪੋਰਟ, ਮਿਤੀ 29 ਮਾਰਚ, 1871

4) ਸੰਮਤ 1928 'ਚ 'ਨਾਮਧਾਰੀਆਂ' ਦੇ ਹਥਿਆਰ ਡਾਂਗਾਂ ਅਤੇ ਕੁਹਾੜੀਆਂ ਸਨ ਤੇ ਸੰਮਤ 1929 'ਚ ਉਨ੍ਹਾਂ ਨੂੰ ਜੰਗ ਲਈ ਸਾਰੇ ਹਥਿਆਰ ਮਿਲਣਗੇ ਤੇ ਉਨ੍ਹਾਂ ਨੂੰ ਕਿਸੇ ਵੀ ਚੀਜ਼ ਦੀ ਘਾਟ ਨਹੀਂ ਰਹੇਗੀ।।।

-ਹੋਤੀ ਮਰਦਾਨ, ਪੇਸ਼ਾਵਰ ਦੇ ਇੰਸਪੈਕਟਰ ਫ਼ਜ਼ਉਲ ਕਾਦਿਰ ਖ਼ਾਨ ਦਾ ਬਿਆਨ, ਮਿਤੀ ਜੂਨ 1871

5) ਇਹ ਵੀ ਸੁਣਿਆ ਗਿਆ ਸੀ ਕਿ ਲੋਹਾ ਖ਼ਰੀਦਿਆ ਜਾ ਰਿਹਾ ਸੀ ਤੇ ਉਨ੍ਹਾਂ ਨਾਲ ਕ੍ਰਿਪਾਨਾਂ ਬਣਾਉਣ ਦੀ ਯੋਜਨਾ ਹੈ, ਤਾਂ ਜੋ ਲੋੜ ਪੈਣ 'ਤੇ ਉਨ੍ਹਾਂ ਦੇ ਆਪਣੇ ਪੈਰੋਕਾਰ ਵਰਤ ਸਕਣ।

-ਫ਼ਿਲੌਰ ਦੇ ਜ਼ੈਲਦਾਰਾਂ ਤੇ ਨਬਰਦਾਰਾਂ ਦੇ ਬਿਆਨ

6) ਉਨ੍ਹਾਂ ਦੇ ਗੁਰੂ ਰਾਮ ਸਿੰਘ ਨੇ ਖ਼ਾਲਸਾ ਰਾਜ ਦੀ ਬਹਾਲੀ ਦਾ ਐਲਾਨ ਕੀਤਾ ਸੀ। ਮੈਂ ਉਨ੍ਹਾਂ ਨੂੰ ਪੁੱਛਿਆ ਸੀ ਕਿ ਉਹ ਬਿਨਾਂ ਹਥਿਆਰਾਂ ਤੇ ਹੋਰ ਜ਼ਰੂਰੀ ਚੀਜ਼ਾਂ ਦੇ, ਕੀ ਕਰ ਸਕਣਗੇ, ਤਾਂ ਉਨ੍ਹਾਂ ਆਖਿਆ ਸੀ ਕਿ ਗੁਰੂ ਕੇਵਲ ਆਦੇਸ਼ ਦੇਣਗੇ ਤੇ ਹਥਿਆਰ ਹਾਜ਼ਰ ਹੋ ਜਾਣਗੇ।

-ਦਾਨਗੜ੍ਹ ਦੇ ਨੰਬਰਦਾਰ ਗਣੇਸ਼ਾ ਸਿਘ ਦੀ ਗਵਾਹੀ

7) ਉਨ੍ਹਾਂ (ਬ੍ਰਹਮਾ ਸਿਘ) ਨੇ ਕਿਹਾ ਕਿ ਉਹ ਅੰਨਦਪੁਰ ਸਾਹਿਬ ਰਾਜ ਦੇ ਇੱਕ ਕੋਣੇ 'ਚ ਹਥਿਆਰ ਇਕੱਠੇ ਕਰਨਗੇ ਅਤੇ ਦੋ ਜਾਂ ਤਿਨ ਮਹੀਨਿਆਂ ਅੰਦਰ ਕਾਰਵਾਈ ਅੰਰਭ ਦੇਣਗੇ। ਉਨ੍ਹਾਂ ਦੱਸਿਆ ਕਿ ਰਾਮ ਸਿੰਘ ਦੇ ਘਰ ਹਥਿਆਰਾਂ ਦਾ ਵੱਡਾ ਭੰਡਾਰ ਮੌਜੂਦ ਹੈ।

-ਬਹਿਰਅਲ, ਸਿਆਲਕੋਟ ਦੇ ਨੰਬਰਦਾਰ ਕੁਤਬਦੀਨ ਦੀ ਗਵਾਹੀ

8) ਉਨ੍ਹਾਂ ਨੇ ਲਗਾਤਾਰ ਬ੍ਰਿਟਿਸ਼ ਸਰਕਾਰ ਵਿਰੁੱਧ ਰਾਜ-ਧ੍ਰੋਹ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਕਈ ਵਾਰ ਆਪਣੇ ਦਰਬਾਰਾਂ 'ਚ ਇਸ ਮਾਮਲੇ ਉੱਤੇ ਵਿਚਾਰ-ਵਟਾਂਦਰਾ ਕੀਤਾ ਕਿ ਬ੍ਰਿਟਿਸ਼ ਸਰਕਾਰ ਵਿਰੁੱਧ ਗਦਰ ਛੇੜਨ ਦਾ ਵਾਜਬ ਸਮਾਂ ਕਿਹੜਾ ਹੋਣਾ ਚਾਹੀਦਾ ਹੈ। ਵੱਡੀ ਗਿਣਤੀ 'ਚ ਕੂਕਿਆਂ ਨੇ ਆਪਣੀਆਂ ਜ਼ਮੀਨਾਂ ਤੇ ਜਾਇਦਾਦਾਂ ਵੇਚ ਦਿੱਤੀਆਂ ਅਤੇ ਉਸ ਤੋਂ ਇਕੱਠੀਆਂ ਹੋਈਆਂ ਰਕਮਾਂ ਸੂਬਿਆਂ ਦੀ ਸਲਾਹ 'ਤੇ ਰਾਮ ਸਿੰਘ ਹੁਰਾਂ ਨੂੰ ਦੇ ਦਿੱਤੀਆਂ.. ਰਾਮ ਸਿਘ ਦੇ ਸੂਬਿਆਂ ਦੁਆਰਾ ਦੱਸਣ ਅਨੁਸਾਰ ਕੂਕਿਆਂ ਦੀ ਗਿਣਤੀ 4,30,500 ਹੈ।

-ਕਟਾਣੀ ਕਲਾਂ, ਲੁਧਿਆਣਾ ਦੇ ਦੇਵਾ ਸਿੰਘ ਦੀ ਗਵਾਹੀ

9) ਕੱਤਕ ਦੇ ਮਹੀਨੇ, 'ਖ਼ਾਲਸਾ ਰਾਜ' ਦੀ ਸ਼ੁਰੂਆਤ ਹੋਵੇਗੀ ਕਿਉਂਕਿ ਉਹ ਉਨ੍ਹਾਂ ਨੂੰ ਹਥਿਆਰ ਦੇਣ ਜਾ ਰਹੇ ਹੈਂ... ਉਨ੍ਹਾਂ ਇਹੋ ਸਮਝਾਇਆ ਹੈ ਕਿ ਨਵਾਂ ਰਾਜ ਤਾਕਤ ਨਾਲ ਸਥਾਪਤ ਕੀਤਾ ਜਾਵੇਗਾ।

-ਆਲਾ, ਸਿਆਲਕੋਟ ਦੇ ਨੰਬਰਦਾਰ ਅਰਜੁਨ ਦਾ ਬਿਆਨ

10) ਉਨ੍ਹਾਂ ਕਈ ਵਾਰ ਇਸ ਵਿਸ਼ੇ 'ਤੇ ਬਹਿਸ ਕੀਤੀ ਹੈ ਕਿ ਕੀ ਇਹ ਅੰਗਰੇਜ਼ ਸਰਕਾਰ ਵਿਰੁੱਧ ਬਗਾਵਤ ਕਰਨ ਦਾ ਸਹੀ ਸਮਾਂ ਹੈ ਜਾਂ ਨਹੀਂ ਅਤੇ ਉਨ੍ਹਾਂ ਆਪਣੇ ਤਿੰਨ ਜਾਂ ਚਾਰ ਲੱਖ ਵਿਅਕਤੀਆਂ ਨਾਲ ਇਸ ਮਾਮਲੇ ਨੂੰ ਲੈ ਕੇ ਸਲਾਹ ਮਸ਼ਵਰਾ ਕੀਤਾ ਹੈ ਤੇ ਉਨ੍ਹਾਂ ਨੂੰ ਬ੍ਰਿਟਿਸ਼ ਸਰਕਾਰ ਵਿਰੁੱਧ ਬਗਾਵਤ ਕਰਨ ਦੀ ਅਪੀਲ ਕੀਤੀ ਹੈ।

– ਜਡਿਆਲਾ, ਸਾਹਨੇਵਾਲ, ਲੁਧਿਆਣਾ ਦੇ ਪ੍ਰਤਾਪ ਸਿੰਘ ਦੀ ਗਵਾਹੀ

11) ਲੱਖਾ ਸਿੰਘ ਮੁਠੱਡੀ ਆਏ ਸਨ ਅਤੇ ਉਨ੍ਹਾਂ ਨੇ ਜ਼ਿਮੀਂਦਾਰਾਂ ਨੂੰ ਸਲਾਹ ਦਿੱਤੀ ਸੀ ਕਿ ਉਹ ਆਪਣੀਆਂ ਫ਼ਸਲਾਂ ਨਾ ਬੀਜਣ ਕਿਉਂਕਿ ਉਹ ਉਨ੍ਹਾਂ ਨੂੰ ਕਦੇ ਵੀ ਵੱਢ ਨਹੀਂ ਸਕਣਗੇ ਕਿਉਂਕਿ ਰਾਮ ਸਿੰਘ ਦੀਆਂ ਫ਼ੌਜਾਂ ਇਹ ਸਾਰੀਆਂ ਫ਼ਸਲਾਂ ਆਪਣੇ ਪੈਰਾਂ ਹੇਠ ਮਿੱਧ ਦੇਣਗੀਆਂ, ਜਦੋਂ ਉਹ ਸਰਕਾਰ ਨਾਲ ਲੜ ਰਹੀਆਂ ਹੋਣਗੀਆਂ, ਤੇ ਇਹ ਸਭ ਛੇਤੀ ਹੀ ਹੋ ਜਾਵੇਗਾ।

-ਫ਼ਿਲੌਰ ਦਾ ਨੰਬਰਦਾਰ ਜੈਮਲ ਸਿੰਘ

12) ਉਸ (ਬ੍ਰਹਮਾ ਸਿੰਘ) ਨੇ ਕਿਹਾ ਸੀ ਕਿ ਮਕਾਨ ਆਦਿ ਵੇਚ ਦੇਣੇ ਚਾਹੀਦੇ ਹਨ ਤੇ ਸਿਰਫ਼ ਨਕਦੀ ਰੱਖਣੀ ਚਾਹੀਦੀ ਹੈ ਕਿਉਂਕਿ ਸਮੇਂ ਅਨੁਸਾਰ ਇਸੇ ਦੀ ਲੋੜ ਪੈਣੀ ਹੈ। ਉਨ੍ਹਾਂ ਮੇਰੇ ਸਾਹਮਣੇ ਕਿਹਾ ਸੀ ਕਿ ਦੋ ਜਾਂ ਢਾਈ ਮਹੀਨਿਆਂ ਅੰਦਰ ਗੁਰੂ ਰਾਮ ਸਿਘ ਜੀ ਦਾ ਰਾਜ ਸ਼ੁਰੂ ਹੋ ਜਾਵੇਗਾ।

-ਝੱਬਰ, ਗੁਜਰਾਂਵਾਲਾ ਦਾ ਹੀਰਾ ਸਿੰਘ ਵਿਰਕ

13) ਉਨ੍ਹਾਂ ਦੀਆਂ ਸਿੱਖਿਆਵਾਂ ਨੇ ਲੋਕਾਂ ਦੇ ਮਨਾਂ ਉੱਤੇ ਬਹੁਤ ਜ਼ਿਆਦਾ ਅਸਰ ਪਾਇਆ ਸੀ। ਇੱਥੋਂ ਤੱਕ ਕਿ ਔਰਤਾਂ ਵੀ ਇਸ ਇੱਛਾ ਨਾਲ ਪ੍ਰੇਰਿਤ ਹੋ ਗਈਆਂ ਸਨ ਕਿ ਉਹ ਵੀ ਬ੍ਰਿਟਿਸ਼ ਸਰਕਾਰ ਵਿਰੁੱਧ ਹੋਣ ਵਾਲੀ ਆਮ ਬਗਾਵਤ ਵਿੱਚ ਭਾਗ ਲੈਣਗੀਆਂ।

-ਕਟਾਣੀ ਕਲਾਂ, ਲੁਧਿਆਣਾ ਦਾ ਭੋਲਾ

14) ਸਾਰੀਆਂ ਸਥਾਨਕ ਫ਼ੌਜਾਂ ਵਿੱਚ ਕੂਕਿਆਂ ਦੀ ਕਾਫ਼ੀ ਗਿਣਤੀ ਹੈ। ਅੰਗਰੇਜ਼ੀ ਫ਼ੌਜ ਵਿੱਚ ਹਜ਼ਾਰਾਂ ਹਨ। ਜਵਾਹਰ ਸਿੰਘ ਬਾਬਾ ਨੇ ਹੁਕਮ ਦਿੱਤੇ ਹਨ ਕਿ ਫ਼ੌਜ ਵਿੱਚ ਕੂਕਿਆਂ ਦੀ ਗਿਣਤੀ ਨੂੰ ਜੱਗ-ਜ਼ਾਹਿਰ ਨਾ ਕੀਤਾ ਜਾਵੇ।

-ਦੋਸ਼ੀ ਗਿ. ਰਤਨ ਸਿਘ ਮੰਡੀ, ਜਿਨ੍ਹਾਂ ਨੂੰ 26 ਨੰਵਬਰ 1871 ਨੂੰ ਫਾਂਸੀ ਦੇ ਦਿੱਤੀ ਗਈ ਸੀ

ਮੈਕਨਬ ਜਾਂਚ ਰਿਪੋਰਟ ਦੇ ਦਸਤਾਵੇਜ਼ ਨਵੀਂ ਦਿੱਲੀ ਦੀ 'ਨੈਸ਼ਨਲ ਆਰਕਾਈਵਜ਼ ਆੱਫ਼ ਇਡੀਆ' (ਐਨ.ਏ.ਆਈ.) ਦੀ ਲਾਇਬ੍ਰੇਰੀ ਤੋਂ ਲਏ ਗਏ ਹਨ। ਇਹ ਕੂਕਾ ਲਹਿਰ ਦੇ ਅਧਿਐਨ ਲਈ ਮੂਲ ਸਰੋਤ ਸਮੱਗਰੀ ਹੈ। ਜਾਂਚ ਕਮਿਸ਼ਨ ਵੱਲੋਂ ਇਕੱਤਰ ਕੀਤੀਆਂ ਗਵਾਹੀਆਂ ਤੇ ਜਾਣਕਾਰੀ ਕੂਕਾ ਅਦੋਲਨ ਤੇ ਇੱਛਤ ਬਗਾਵਤ ਲਈ ਸਰਕਾਰ ਵਿਰੁੱਧ ਪ੍ਰਚਾਰ ਬਾਰੇ ਡੂੰਘਾਈ ਨਾਲ ਸਮਝਣ ਲਈ ਬੇਹੱਦ ਦਿਲਚਸਪ ਅਤੇ ਅਹਿਮ ਹੈ। ਇਸ ਰਿਪੋਰਟ ਦਾ ਥੋੜ੍ਹਾ ਜਿਹਾ ਹਿੱਸਾ ਸਰਦਾਰ ਨਾਹਰ ਸਿਘ ਤੇ ਡਾ. ਫੌਜਾ ਸਿਘ ਦੀ ਪੁਸਤਕ 'ਗੁਰੂ ਰਾਮ ਸਿਘ ਤੇ ਕੂਕਾ ਸਿੱਖ' ਦੇ ਦੂਜੇ ਸਸਕਰਣ ਵਿੱਚ ਦਿੱਤਾ ਗਿਆ ਸੀ। ਇੰਞ ਲੇਖਕਾਂ ਤੇ ਇਤਿਹਾਸਕਾਰਾਂ ਲਈ ਇਸ ਜਾਂਚ ਰਿਪੋਰਟ ਦੀ ਵਿਸਤ੍ਰਿਤ ਵਰਤੋਂ ਕੀਤੇ ਜਾਣ ਦੀ ਵੱਡੀ ਗੁਜਾਇਸ਼ ਹੈ।

**ਮੋਬਾ.: 09810217696**

# ਪੰਜਾਬ ਵਿਚ ਰਾਸ਼ਟਰਪਤੀ ਰਾਜ...

(ਸਫਾ 6 ਦੀ ਬਾਕੀ )

ਅਕਤੂਬਰ 1983 ਤੋਂ ਸਤੰਬਰ 1985 ਤਕ ਰਾਸ਼ਟਰਪਤੀ ਰਾਜ ਤੋਂ ਬਾਅਦ 29 ਸਤੰਬਰ 1985 ਤੋਂ 11 ਜੂਨ 1987 ਤਕ ਪੌਣੇ ਦੋ ਕੁ ਸਾਲ ਸੁਰਜੀਤ ਸਿੰਘ ਬਰਨਾਲਾ ਸ਼੍ਰੋਮਣੀ ਅਕਾਲੀ ਦਲ ਵਲੋਂ ਮੁੱਖ ਮੰਤਰੀ ਰਹਿੰਦੇ ਹਨ। 11 ਜੂਨ 1987 ਤੋਂ 25 ਫ਼ਰਵਰੀ 1992 ਤਕ ਇਕ ਲੰਮਾ ਸਮਾਂ ਪੰਜਾਬ ਰਾਸ਼ਟਰਪਤੀ ਰਾਜ ਹੇਠ ਦਰਜ਼ ਹੁੰਦਾ ਹੈ।

25 ਫ਼ਰਵਰੀ 1992 ਨੂੰ ਕਾਂਗਰਸ ਵਲੋਂ ਚੱਲ ਰਹੇ ਮੁੱਖ ਮੰਤਰੀ ਬੇਅੰਤ ਸਿੰਘ ਦੀ 31 ਅਗਸਤ 1995 ਨੂੰ ਹਤਿਆ ਬਾਅਦ ਹਰਚਰਨ ਸਿੰਘ ਬਰਾੜ 21 ਨਵੰਬਰ 1996 ਤਕ ਸਵਾ ਕੁ ਸਾਲ ਮੁੱਖ ਮੰਤਰੀ ਰਹੇ। ਪਹਿਲੀ ਵਾਰ ਇਕ ਔਰਤ ਰਜਿੰਦਰ ਕੌਰ ਭੱਠਲ 21 ਨਵੰਬਰ 1996 ਤੋਂ 11 ਫ਼ਰਵਰੀ 1997 ਤਕ ਸਿਰਫ਼ 82 ਦਿਨ ਲਈ 12ਵੇਂ ਮੁੱਖ ਮੰਤਰੀ ਕਾਂਗਰਸ ਵਲੋਂ ਰਹੇ। ਫਿਰ ਪੂਰਾ ਪੂਰਾ ਸਮਾਂ ਮਿਲਿਆ ਪ੍ਰਕਾਸ਼ ਸਿੰਘ ਬਾਦਲ ਨੂੰ ਫ਼ਰਵਰੀ 1997 ਤੋਂ ਫ਼ਰਵਵੀ 2002 ਤਕ। ਉਸ ਤੋਂ ਬਾਅਦ ਕ੍ਰਮਵਾਰ ਅਮਰਿੰਦਰ ਸਿੰਘ ਦਾ ਪੂਰੇ ਪੰਜ ਸਾਲ ਤੇ ਪ੍ਰਕਾਸ਼ ਸਿੰਘ ਬਾਦਲ ਦਾ 10 ਸਾਲ ਦਾ ਸਮਾਂ ਰਾਜ ਭਾਗ ਰਿਹਾ। 16 ਮਾਰਚ 2017 ਤੋਂ 20 ਸਤੰਬਰ 2021 ਤਕ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਰਹੇ। 19 ਸਤੰਬਰ 2021 ਤੋਂ 15 ਮਾਰਚ 2022 ਤਕ ਲਈ ਕਾਂਗਰਸ ਨੇ ਕੈਪਟਨ ਅਮਰਿੰਦਰ ਸਿੰਘ ਨੂੰ ਹਟਾ ਕੇ ਚਰਨਜੀਤ ਸਿੰਘ ਚੰਨੀ ਨੂੰ ਬਣਾਇਆ। ਵਿਧਾਨ ਸਭਾ ਚੋਣਾਂ ਫ਼ਰਵਰੀ 2022 ਸਿਰ 'ਤੇ ਹੋਣ ਕਾਰਨ ਚੰਨੀ ਨੂੰ ਸੱਤ ਕੁ ਮਹੀਨੇ ਦਾ ਕਾਰਜ ਕਾਲ ਮਿਲਿਆ।

16 ਮਾਰਚ 2022 ਤੋਂ ਆਮ ਆਦਮੀ ਪਾਰਟੀ ਵਲੋਂ ਭਗਵੰਤ ਸਿੰਘ ਮਾਨ ਨੇ ਮੁੱਖ ਮੰਤਰੀ ਦਾ ਅਹੁਦਾ ਸੰਭਾਲਿਆ ਹੈ। ਸਰਕਾਰ ਬਣਨ ਤੋਂ ਪਹਿਲਾਂ ਜਨਤਾ ਅੰਦਰ ਗੁਪਤ ਜੱਕੋ ਤੱਕੋ ਸੀ ਕਿ ਕੋਈ ਵੀ ਰਾਜਨੀਤਕ ਪਾਰਟੀ ਸਰਕਾਰ ਬਣਾਉਣ ਦੀ ਸਿਥਤੀ 'ਚ ਨਹੀਂ ਹੈ। ਤਵੱਕੋ ਸੀ ਕਿ ਵਿਧਾਨ ਸਭਾ 'ਚ ਖਿਚੜੀ ਸਰਕਾਰ ਬਣੇਗੀ ਤੇ ਰਾਸ਼ਟਰਪਤੀ ਰਾਜ ਦੀਆਂ ਸੰਭਾਵਨਾਵਾਂ ਤੇ ਯੋਜਨਾਵਾਂ ਸਨ। ਕਿਆਸ ਅਰਾਈਆਂ ਦੇ ਉਲਟ ਆਮ ਆਦਮੀ ਪਾਰਟੀ ਨੂੰ ਭਾਰੀ ਬਹੁਮੱਤ ਨਾਲ ਸਰਕਾਰ ਬਣਾਉਣ ਦਾ ਮੌਕਾ ਮਿਲ ਗਿਆ। ਪਰ ਇਸ ਸਰਕਾਰ ਦੇ ਦੌਰਾਨ ਵਾਪਰ ਰਹੀਆਂ ਖ਼ਤਰਨਾਕ ਘਟਨਾਵਾਂ ਦੇ ਮੱਦੇ ਨਜ਼ਰ ਖ਼ਦਸ਼ਾ ਹੈ ਕਿ ਇਸ ਸਰਕਾਰ 'ਤੇ ਵੀ ਅਧੂਰੇ ਕਾਰਜਕਾਲ ਦੌਰਾਨ ਰਾਸ਼ਟਰਪਤੀ ਰਾਜ ਦੀ ਪ੍ਰੰਪਰਾ ਦਾ ਪਰਛਾਵਾਂ ਪੈ ਰਿਹਾ ਹੈ। ਅੱਜ ਤਕ ਪੂਰੇ ਤੇ ਅਧੂਰੇ ਕਾਰਜ ਕਾਲ ਦੀਆਂ ਸਰਕਾਰਾਂ ਤੋਂ ਪੰਜਾਬ ਨੇ ਕੀ ਖੱਟਿਆ ਤੇ ਕੀ ਗਵਾਇਆ ਇਕ ਵਖਰਾ ਵਿਸ਼ਾ ਹੈ ਪਰ ਨੌਜਵਾਨੀ ਅੰਦਰ ਪੰਜਾਬ ਨੂੰ ਅਪਣਾ ਕਹਿਣ ਦਾ ਜਜ਼ਬਾ ਕਮਜ਼ੋਰ ਪੈ ਚੁੱਕਾ ਹੈ।

**-ਸਾਬਕਾ ਨਿਰਦੇਸ਼ਕ ਕਮ ਕੌਂਸਲਰ**
**ਨਸ਼ਾ ਛਡਾਊ ਕੇਂਦਰ, ਐਨ.ਜੀ.ਓ.**
**ਮੋਬਾ: 9855440151**

# ਬਲੀ ਯੋਧੇ ਇਉਂ ਵੀ ਪਾਉਂਦੇ...

(ਸਫਾ 9 ਦੀ ਬਾਕੀ )

ਹਿੰਦੁਸਤਾਨੀਆਂ ਵੱਲ ਉਹਦਾ ਰਵੱਈਆਂ ਸ਼ੁਰੂ ਤੋਂ ਨਰਮ ਸੀ। ਸੇਵਾਮੁਕਤ ਹੋਣ ਮਗਰੋਂ 1904 ਵਿਚ ਉਹ ਇੰਡੀਅਨ ਨੈਸਨਲ ਕਾਂਗਰਸ ਦਾ ਪ੍ਰਧਾਨ ਵੀ ਬਣਿਆ।

ਇੰਗਲੈਂਡ ਜਾ ਕੇ ਉਹ 1906 ਵਿੱਚ ਮੈਂਬਰ ਪਾਰਲੀਮੈਂਟ ਚੁਣਿਆ ਗਿਆ। ਉਹਨੇ ਹਿੰਦੁਸਤਾਨ ਦੇ ਹਮਦਰਦ ਪਾਰਲੀਮੈਂਟ ਮੈਂਬਰਾਂ ਦਾ ਇਕ ਗਰੁੱਪ ਬਣਾਇਆ ਤੇ 'ਇੰਡੀਅਨ ਹੋਮ ਰੂਲ' ਦੀ ਹਮਾਇਤ ਕੀਤੀ। ਨਤੀਜੇ ਵਜੋਂ ਉਹਨੂੰ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਅਤੇ ਉਹ 1910 ਦੀ ਚੋਣ ਵੀ ਹਾਰ ਗਿਆ। 1915 ਵਿਚ ਉਹ ਚਲਾਣਾ ਕਰ ਗਿਆ। ਆਪਣੀ ਪੁਸਤਕ 'ਇੰਡੀਅਨ ਐਂਡ ਹੋਮ ਮੈਮਰੀਜ਼' ਵਿੱਚ ਉਹ ਇਹਨਾ ਨਾਮਧਾਰੀ ਸ਼ਹੀਦੀਆਂ ਬਾਰੇ ਲਿਖਦਾ ਹੈ, ''ਜਿਥੋਂ ਤੱਕ ਮੇਰਾ ਸੰਬੰਧ ਹੈ, ਹਿੰਦੁਸਤਾਨ ਦੀ ਨੌਕਰੀ ਸਮੇਂ ਦੀ ਕੋਈ ਵੀ ਹੋਰ ਘਟਨਾ ਮੈਨੂੰ ਚੇਤੇ ਨਹੀਂ ਆਉਂਦੀ ਜੋ ਮੌਤ ਦੀ ਇਸ ਸਜ਼ਾ ਤੋਂ ਵੱਧ ਘਿਣਾਉਣੀ ਤੇ ਦਿਲ ਦਹਿਲਾ ਦੇਣ ਵਾਲੀ ਹੋਵੇ। ਬਥੇਰੇ ਹੋਰ ਸਨ ਜੋ ਮੇਰੇ ਵਾਂਗ ਸੋਚਦੇ ਸਨ ਤੇ ਅਜੇ ਵੀ ਇਸ ਵਿਚਾਰ ਦੇ ਹਨ ਕਿ ਰਾਜ ਪ੍ਰਬੰਧ ਦੇ ਅੰਤਲੇ ਹੁਕਮ ਅਫ਼ਸੋਸਨਾਕ ਹੱਦ ਤੱਕ ਊਣੇ-ਹੀਣੇ ਸਨ!''

ਇਹ ਤੱਥ ਧਿਆਨ ਖਿੱਚਦਾ ਤੇ ਜਗਿਆਸਾ ਜਗਾਉਂਦਾ ਹੈ ਕਿ ਨਾਮਧਾਰੀ ਲਹਿਰ ਦੇ ਉਹਨਾਂ ਮੁੱਢਲੇ ਦਿਨਾਂ ਵਿਚ ਭੈਣੀ ਸਾਹਿਬ ਤੋਂ ਏਨੀ ਦੂਰ ਦੇ ਸਾਡੇ ਪਿੰਡ ਦੇ ਕਿਸਾਨ ਪਰਿਵਾਰਾਂ ਨਾਲ ਸੰਬੰਧਿਤ ਕੁਝ ਲੋਕ ਏਨੇ ਸਿਦਕੀ-ਸਿਰੜੀ ਹੋ ਕੇ ਉਸ ਲਹਿਰ ਨਾਲ ਕਿਵੇਂ ਜੁੜ ਗਏ। ਮੇਰਾ ਲੱਖਣ ਹੈ ਕਿ ਇਹਨਾਂ ਸਭਨਾਂ ਦੀ ਪ੍ਰੇਰਨਾ ਸਾਡੇ ਪਿੰਡ ਦਾ ਪਹਿਲਾ ਨਾਮਧਾਰੀ ਸੂਬਾ ਹੁਕਮਾ ਸਿੰਘ ਸੀ ਜੋ ਇਹਨਾਂ ਸਭ ਨਾਲੋਂ ਉਮਰੋਂ ਕੁਝ ਵੱਡਾ ਸੀ।

ਹੁਕਮਾ ਸਿੰਘ ਦੀ ਪਿੱਠੋ ਤੋਂ ਭੈਣੀ ਸਾਹਿਬ ਤੱਕ ਦੀ ਸਰੀਰਕ ਤੇ ਮਾਨਸਿਕ-ਧਾਰਮਿਕ ਯਾਤਰਾ ਸਮਝ ਆਉਂਦੀ ਹੈ। ਘਰੋਂ ਉਹ ਇਕ ਸਾਧਾਰਨ ਜਗਿਆਸੂ ਦੇ ਰੂਪ ਵਿਚ ਨਿੱਕਲਿਆ ਅਤੇ ਨਿਰਮਲਿਆਂ ਦੇ ਇਕ ਡੇਰੇ ਵਿਚ ਜਾ ਟਿਕਿਆ। ਉਥੇ ਹੀ ਉਹਨੇ ਪੰਜਾਬੀ ਪੜ੍ਹਨੀ-ਲਿਖਣੀ ਸਿੱਖੀ। ਜਾਪਦਾ ਹੈ, ਪੰਜਾਬ ਵਿਚ ਫੈਲ ਰਹੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ੋਭਾ ਉਸ ਤੱਕ ਪਹੁੰਚੀ ਤਾਂ ਉਹਨੇ ਉਧਰ ਦਾ ਰੁਖ ਕਰ ਲਿਆ। ਛੇਤੀ ਹੀ ਉਹ ਸਤਿਗੁਰੂ ਜੀ ਦਾ ਬੋਲਿਆ ਲਿਖਣ ਵਾਲਾ ਚਿੱਠੀਆਂ, ਹੁਕਮਨਾਮਿਆਂ, ਵਚਨਾਂ ਆਦਿ ਦਾ ਲਿਖਾਰੀ ਬਣ ਗਿਆ ਤੇ ਫੇਰ ਸੂਬਾ ਥਾਪ ਦਿੱਤਾ ਗਿਆ। ਇਹਨਾਂ ਨੌਜਵਾਨਾਂ ਦੇ ਨਾਮਧਾਰੀ ਸਜਣ ਦਾ ਹੋਰ ਕੋਈ ਆਧਾਰ ਜਾਂ ਵਸੀਲਾ ਦਿਸਦਾ ਨਹੀਂ। ਕੁਝ ਵੀ ਹੋਵੇ, ਸੂਬਾ ਹੁਕਮਾ ਸਿੰਘ ਨੇ ਵੀ ਅੰਗਰੇਜ਼ ਦੇ ਜ਼ੁਲਮ ਸਹੇ ਅਤੇ ਇਹ ਚਾਰੇ ਤਾਂ ਆਪਣੀਆਂ ਜਵਾਨੀਆਂ ਵਾਰ ਕੇ ਇਤਿਹਾਸ ਵਿਚ ਅਮਰ ਹੋ ਹੀ ਗਏ! ▪

– ਸੁਵਰਨ ਸਿੰਘ ਵਿਰਕ

# ਲੋਕ ਮੁਖੀ ਸਰੋਕਾਰਾਂ ਵਾਲਾ, ਗੁਰਭਜਨ ਗਿੱਲ ਦਾ ਕਾਵਿ ਸੰਗ੍ਰਹਿ
# ਚਰਖ਼ੜੀ



ਗੁਰਭਜਨ ਗਿੱਲ ਕਵਿਤਾ ਦੀ ਰੂਹ ਤੋਂ ਡਾਢਾ ਵਾਕਿਫ਼ ਹੈ। ਕਵਿਤਾ ਉਸ ਲਈ ਭਗਤੀ ਵੀ ਹੈ ਅਤੇ ਸ਼ਕਤੀ ਵੀ। ਉਹ ਐਸਾ ਦਰਵੇਸ਼ ਹੈ ਜਿਹੜਾ ਸ਼ਬਦਾਂ ਦੀਆਂ ਸੇਹਲੀਆਂ ਟੋਪੀਆਂ ਸਜਾ ਕੇ ਹੀ ਜਦੋਂ ਜਾਵੇ ਤਾਂ ਮੇਲਾ ਭਰ ਜਾਂਦਾ ਹੈ। ਹਰਫਾਂ ਦੀਆਂ ਬਾਰੀਕੀਆਂ ਨੂੰ ਪਛਾਨਣ ਲਈ, ਉਹ 'ਪਾਰਦਰਸ਼ੀ' ਨਜ਼ਰਾਂ ਵਾਲਾ ਅਲਬੇਲਾ ਸ਼ਾਇਰ ਹੈ। 'ਸੁਰ ਤਾਲ ਦੀ ਸਮਝ ਰੱਖਦਾ ਹੋਇਆ, ਉਹ ਛੰਦ-ਮੁਕਤ ਕਵਿਤਾ ਵਿਚ ਵੀ ਲੈਅ ਤਾਲ ਦਾ ਪੂਰਾ ਧਿਆਨ ਰੱਖ ਕੇ, 'ਇਸ ਵਿਚੋਂ ਰੱਬਾਬ ਦੀ ਟੁਣਕਾਰ ਜਿਹੇ ਬੋਲ ਕੱਢ ਸੱਕਦਾ ਹੈ। ਉਹ 'ਰਾਵੀ' ਦੇ 'ਗੁਲਨਾਰੀ' ਪਾਣੀਆਂ ਦੇ ਤਰੌਂਕੇ ਮਾਰ ਕੇ ਧੁਖਦੇ ਮਨ ਤੰਦੂਰ ਨੂੰ




'ਮੋਰ ਪੰਖ' ਦੀ ਝੱਲ ਮਾਰ ਕੇ, 'ਪੰਜਾਂ ਪਾਣੀਆਂ ਦੀ ਖ਼ੈਰ' ਮੰਗਦਾ ਹੈ। 'ਧਰਤੀ ਨਾਦ' ਅਤੇ 'ਅਗਨ ਕਥਾ' ਸੁਣਾਉਂਦਾ-ਸੁਣਾਉਂਦਾ ਉਹ 'ਮਿੱਟੀ ਦੇ ਬਾਵੇ ਨੂੰ ਬੋਲਣ' ਲਾ ਸੱਕਦਾ ਹੈ। ਫੁੱਲਾਂ ਦੀ ਝਾਂਜਰ' ਬੰਨ ਕੇ ਜਦੋਂ ਮਿਰਗਾਵਲੀ ਚੜ੍ਹਦੇ ਸੂਰਜ ਦੀਆਂ ਸੰਧੂਰ ਦਾਨੀ ਵਿਚੋਂ 'ਫੁੱਟਦੀਆਂ ਰਿਸ਼ਮਾਂ ਸੰਗ ਕਲੋਲ ਕਰਦੀ ਹੈ ਤਾਂ ਮਨ ਪਰਦੇਸੀ ਨੂੰ 'ਸ਼ੀਸ਼ਾ ਝੂਠ ਬੋਲਦਾ' ਨਜ਼ਰ ਆਉਂਦਾ ਹੈ। ਉਹ 'ਮਨ ਦੇ ਬੂਹੇ ਬਾਰੀਆਂ' ਭੇੜ ਕੇ ਜਦੋਂ ਯਾਦਾਂ ਦੇ 'ਸੁਰਖ ਸਮੁੰਦਰ' ਵਿਚ ਉੱਤਰਦਾ ਹੈ ਤਾਂ 'ਦੋ ਹਰਫ ਰਸੀਦੀ' ਪੜ੍ਹਕੇ ਉਹ 'ਤਾਰਿਆਂ ਦੇ ਨਾਲ ਗੱਲਾਂ ਕਰਦਿਆਂ' ਮਨ-'ਕੈਮਰੇ ਦੀ ਅੱਖ ਰਾਹੀਂ' 'ਪੱਤੇ ਪੱਤੇ ਲਿਖੀ ਇਬਾਰਤ ਪੜ੍ਹਨ ਦੇ ਸਮਰੱਥ ਹੋ ਜਾਂਦਾ ਹੈ।

ਸਮੇਂ ਦੀ 'ਚਰਖੜੀ' ਨੂੰ ਗੇੜਦਿਆਂ ਕਵੀ ਨੇ 2013 ਤੋਂ 2020 ਤੱਕ ਆਪਣੇ ਕਾਵਿ ਅਨੁਭਵ ਨੂੰ ਹੱਥਲੇ ਸੰਗ੍ਰਹਿ ਵਿਚ ਬੜੇ ਕਰੀਨੇ ਅਤੇ ਸਲੀਕੇ ਨਾਲ ਸਹੇਜ਼ਿਆ ਹੈ। ਉਹ ਇਕ ਸੰਵੇਦਨਸ਼ੀਲ ਮਨ ਅਤੇ ਹਸਾਸ ਹਿਰਦੇ ਦਾ ਸੁਆਮੀ ਹੈ। ਇਹਨਾਂ ਵਰ੍ਹਿਆਂ ਵਿਚ ਮਨੁੱਖ ਜਾਤੀ ਦੇ ਭਵਿੱਖ ਤੇ ਮਾਰੂ ਅਸਰ ਪਾਉਣ ਵਾਲੀਆਂ, ਅਨੇਕ ਘਟਨਾਵਾਂ ਦੇਸ ਅਤੇ ਦੁਨੀਆਂ ਵਿਚ ਵਾਪਰੀਆਂ ਹਨ। ਭਾਰਤ ਵਿਚ 2014 ਤੋਂ ਧਰਮ ਆਧਾਰਿਤ ਰਾਜਨੀਤੀ, ਸੌੜੇ ਅਤੇ ਸੰਕੀਰਨ ਵਿਚਾਰਾਂ ਦਾ ਸਮਾਜ ਵਿਚ ਬੋਲ ਬਾਲਾ ਹੈ। ਮਨੁੱਖ ਦੀ ਪਹਿਚਾਣ ਉਸ ਦੇ ਮਜ਼੍ਹਬ, ਫਿਰਕੇ ਜਾਂ ਜ਼ਾਤ ਪਾਤ ਨਾਲ ਕੀਤੀ ਜਾਣ ਲੱਗ ਪਈ ਹੈ। ਪੁਰਾਣੀਆਂ ਸੱਭਿਆਚਾਰਕ ਇਕਾਈਆਂ, ਖੇਤਰੀ ਪਹਿਚਾਣਾਂ ਕਾਟੇ ਹੇਠ ਹਨ। ਆਮ ਆਦਮੀ ਦੀ ਕੀਮਤ ਤੇ ਕੁਝ ਚੁਨਿੰਦਾ ਕਾਰਪੋਰੇਟ, ਆਪਣੇ ਆਰਥਿਕ ਸਾਮਰਾਜ ਵਿਚ ਬੇਤਹਾਸ਼ਾ ਵਾਧਾ ਕਰ ਰਹੇ ਹਨ। ਅਮੀਰੀ ਤੇ ਗਰੀਬੀ ਵਿਚਲਾ ਪਾੜਾ ਦਿਨ ਰਾਤ ਵਧ ਰਿਹਾ ਹੈ। ਦੇਸ਼ ਵਿਚ ਬੇਰੋਜ਼ਗਾਰ ਜੁਆਨੀ ਅਪਰਾਧ, ਨਸ਼ੇ ਜਾਂ ਅੰਧ ਵਿਸ਼ਵਾਸ਼ ਦੀ ਦਲਦਲ ਵਿਚ ਧਸਦੀ ਜਾ ਰਹੀ ਹੈ। ਸੰਨ 2020 ਅਤੇ 21 ਦੇ ਸਾਲਾਂ ਵਿਚ ਕਰੋਨਾ ਮਹਾਂਮਾਰੀ ਦਾ ਜਿਹੜਾ ਕਹਿਰ ਵਾਪਰਿਆ, ਇਸ ਦੀ ਸਭ ਤੋਂ ਭਿਆਨਕ ਮਾਰ, ਹੇਠਲੇ ਤਬਕੇ ਨੂੰ ਹੀ ਪਈ ਸੀ। ਸੜਕਾਂ ਤੇ ਪੈਰਾਂ ਵਿਚ ਛਾਲਿਆਂ ਵਾਲੇ ਲੱਖਾਂ ਦੇ ਕਾਫਲੇ, ਪਰਬੰਧ ਦੀ ਨਾਕਾਮੀ ਦੇ ਸੂਚਕ ਸਨ। ਸੰਨ 2020-21 ਵਿਚ ਜਦੋਂ ਤਿੰਨ ਕਾਲੇ ਕਾਨੂੰਨ ਲਿਆ ਕੇ, ਕੇਂਦਰ ਸਰਕਾਰ ਦੇਸ਼ ਦੇ ਕਿਸਾਨਾਂ ਦੀ ਭੌਇੰ, ਕਾਰਪੋਰੇਟਾਂ ਦੇ ਹਵਾਲੇ ਕਰਨਾ ਚਾਹੁੰਦੀ ਸੀ ਤਾਂ ਦਿੱਲੀ ਦੀਆਂ ਬਰੂਹਾਂ ਤੇ ਤੇਰਾਂ ਮਹੀਨਿਆਂ ਦੇ ਲਗਪਗ, 735 ਸ਼ਹਾਦਤਾਂ ਵਾਲਾ ਇਕ ਕਿਸਾਨ ਅੰਦੋਲਨ ਚੱਲਿਆ ਸੀ, ਜਿਸਨੇ ਕੇਂਦਰੀ ਸੱਤਾ ਦੇ ਥੰਮ੍ਹ ਹਿਲਾ ਦਿੱਤੇ ਸਨ। ਇਸ ਇਤਿਹਾਸਿਕ ਅੰਦੋਲਨ ਨੂੰ ਵੀ ਸਾਡਾ ਕਵੀ ਆਪਣੀ ਕਵਿਤਾ ਦਾ ਵਿਸ਼ਾ ਬਣਾਉਂਨਾ ਹੈ। ਇਹ ਲੋਕ ਮੁਖੀ ਸਰੋਕਾਰਾਂ ਵਾਲੀ ਕਵਿਤਾ ਹੈ।

ਸਾਡਾ ਕਵੀ, ਆਦਿ ਕਵੀ ਵਾਲਮੀਕ ਰਮਾਇਣ ਦੇ ਕਰਤੇ ਨੂੰ, ਸੂਰਜ ਨਾਲ ਤੁਲਨਾਉਂਦਾ ਹੈ। ਉਸਦੇ ਅਨੁਸਾਰ ਸੂਰਜ ਇਕ ਥਾਂ ਤੇ ਸਥਿਰ ਹੈ ਜੋ ਆਪਣੀ ਧੁਰੀ ਦੁਆਲੇ ਹੀ ਘੁੰਮਦਾ ਹੈ। ਸੂਰਜ ਨੂੰ ਕਿਸੇ ਜ਼ਾਵੀਏ ਤੋਂ ਨਿਹਾਰੋ, ਸੂਰਜ ਹੀ ਰਹਿੰਦਾ ਹੈ ਨਾ ਡੁੱਬਦਾ ਨਾ ਚੜ੍ਹਦਾ, ਤੁਸੀਂ ਹੀ ਹੇਠ ਉੱਤੇ ਹੁੰਦੇ ਹੋ।

''ਰੰਗ, ਜ਼ਾਤ ਗੋਤ, ਧਰਮ, ਨਸਲ
ਤੋਂ ਬਹੁਤ ਉਚੇਰਾ ਹੈ
ਰਵੀ ਆਦਿ ਕਵੀ ਵਾਲੀਮੀਕ ਸੂਰਜ ਦੀ ਜ਼ਾਤ ਪਾਤ ਨਹੀਂ
ਸਰਬ ਕਲਿਆਣੀ ਔਕਾਤ ਹੁੰਦੀ ਹੈ
ਤਾਂ ਹੀ ਉਹਦੇ ਆਉਂਦਿਆਂ ਪਰਭਾਤ ਹੁੰਦੀ ਹੈ।''

**.... (ਸੂਰਜ ਦੀ ਜਾਤ ਨਹੀਂ ਹੁੰਦੀ )**

ਅੱਜ ਦਾ ਕਾਰਪੋਰੇਟੀ ਪੂੰਜੀਵਾਦ, ਦੁਨੀਆਂ ਵਿਚ ਹਾਬੜਿਆ ਫਿਰਦਾ ਹੈ। ਇਕ ਧਰੁਵੀ ਸੰਸਾਰ ਵਿਚ ਉਹ ਵਿਰੋਧੀ ਸੁਰਾਂ ਨੂੰ ਸੁਨਣ ਤੋਂ ਇਨਕਾਰੀ ਹੈ। ਉਹ ਦੁਨੀਆਂ ਵਿਚ ਜੋ ਵੀ ਜਿਉਣ ਜੋਗ, ਹੈ ਇਸ ਨੂੰ ਤਹਿਸ ਨਹਿਸ ਕਰਦਾ ਜਾਂਦਾ ਹੈ ਪਰ ਉਹ ਅੰਦਰੋਂ ਕਿਤਨਾ ਖੋਖਲਾ ਹੋ ਚੁੱਕਾ ਹੈ, ਕਵੀ ਦੇ ਸ਼ਬਦਾਂ ਵਿਚ, ਉਸਦੀ ਪਿਛਾਖੜੀ ਸੋਚ ਤੇ ਵਿਅੰਗ ਹੈ-

ਸਾਨੂ ਬਣਦੈ ਪਰ ਹਰ ਦੇਸ਼ 'ਚ, ਗਿੱਠ ਕੁ ਸੁਰਖ ਕੱਪੜੇ ਤੋਂ ਡਰਦੈ।
ਏਸ ਤੋਂ ਪਹਿਲਾਂ ਕਿ ਇਹ ਘੋੜਾ ਤੁਹਾਨੂੰ ਮਿੱਧ ਜਾਵੇ,

ਇਸ ਨੂੰ ਨੱਥ ਪਾਓ
ਪੁੱਛੋ, ਕਿ ਤੇਰਾ ਮੂੰਹ
ਅਠਾਰ੍ਹਵੀ ਸਦੀ ਵੱਲ ਕਿਉਂ ਹੈ ?''

**... (ਉਹ ਪੁੱਛਦੇ ਨੇ ਅੱਥਰਾ ਘੋੜਾ ਕੀ ਹੁੰਦੈ)**

ਕਵੀ ਖੁਰਦੀ ਕਿਸਾਨੀ ਦੇ ਉੱਖੜੇ ਸਿਰਨਾਂਵਿਆਂ ਵਾਲੀ ਤਖਤੀ ਨੂੰ, ਸੋਗੀ ਨਜ਼ਰਾਂ ਨਾਲ ਨਿਹਾਰਦਾ ਹੈ। ਕੈਲਾ ਆੜ੍ਹਤੀ ਜੋ ਪਿੰਡਾਂ ਵਿਚੋਂ ਜੱਟਾਂ ਦੀ ਜਿਣਸ ਆਪਣੀਆਂ ਖੱਚਰਾਂ ਤੇ ਲੱਦ ਕੇ, ਮੰਡੀ ਵਿਚ ਵੇਚਦਾ ਸੀ, ਖ਼ੁਦ ਬੋਰੀਆਂ ਲੱਕ ਤੇ ਚੁੱਕਦਾ, ਅੱਜ ਸ੍ਰ. ਕਰਨੈਲ ਸਿੰਘ ਬਣ ਗਿਆ ਹੈ, ਜਿਸਦੀ ਰੱਤ ਪੀਣੀ ਵਹੀ, ਜਰਨੈਲ ਸਿੰਘ ਜਿਹੇ ਕਿਸਾਨਾਂ ਦੀਆਂ ਜ਼ਮੀਨਾਂ ਡਕਾਰ ਗਈ ਹੈ ਤੇ ਉਹ ਵਿਚਾਰਾ ਹੁਣ ਦਿਨ ਰਾਤ ਝੋਰਿਆਂ ਦੀ ਚੱਕੀ ਝੋਈ ਰੱਖਦਾ ਹੈ-

''ਮੀਂਹ ਕਣੀ 'ਚ ਕੋਠਾ ਚੋਂਦਾ ਹੈ।
ਕੋਠੇ ਜਿੱਡੀ ਧੀ ਦਾ ਕੱਦ ਡਰਾਉਂਦਾ ਹੈ।
ਸਕੂਲੋਂ ਹਟੇ ਪੁੱਤਰ ਨੂੰ ਫੌਜ ਵੀ ਨਹੀਂ ਲੈਂਦੀ
ਆਖੇ ਛਾਤੀ ਘੱਟ ਚੌੜੀ ਹੈ।
ਕੌਣ ਦੱਸੇ ਇਹ ਹੋਰ ਸੁੰਗੜ ਜਾਣੀ ਹੈ, ਇੰਜ ਹੀ ਪੁੜਾਂ ਹੇਠ।
''ਚਿੱਟੇ ਚਾਦਰੇ ਵਾਲਾ ਸਰਦਾਰ ਜਰਨੈਲ ਸਿੰਘ
ਮੈਲੇ ਪਰਨੇ ਵਾਲਾ ਜੈਲੂ ਕਦੋਂ ਬਣਿਆ?
ਦੋ ਪੱਟਾ ਚਾਦਰਾ ਸੁੰਗੜ ਕੇ ਪਰੋਲੇ ਜਿਹਾ ਪਰਨਾ ਕਦੋਂ ਬਣਿਆ?
ਹੇਠ ਵਿਛੀ ਦਰੀ, ਕਦੋਂ ਖਿੱਚ ਕੇ ਕੋਈ ਲੈ ਗਿਆ
ਪਤਾ ਹੀ ਨਹੀਂ ਲੱਗਿਆ।

**...(ਬਦਲ ਗਏ ਮੰਡੀਆਂ ਦੇ ਭਾਅ)**

ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੀਆਂ ਆਏ ਦਿਨ ਹੁੰਦੀਆਂ ਆਤਮ ਹੱਤਿਆਵਾਂ ਤੋਂ ਦੁਖੀ ਕਵੀ ਮਨ, ਆਪਣੇ ਪਾਠਕ/ ਸਰੋਤੇ ਨੂੰ ਚੜ੍ਹਦੀ ਕਲਾ ਦਾ ਸੁਨੇਹਾ ਦਿੰਦਾ ਹੈ-

''ਹੱਟੀ ਤੇ ਜਾਕੇ ਅਖਬਾਰ ਸੁਣਦਾ ਹੈ।/ ਮਰਨ ਰੁੱਤੇ ਕਿੱਥੇ ਕਿੱਥੇ ਕੌਣ ਗਿਆ, /ਹਰ ਕੇ ਦੁਆਰ/ ਅੱਖੀਆਂ ਪੂੰਝਦਾ ਖ਼ੁਦ ਨੂੰ ਕਹਿੰਦਾ ਹੈ/ ਓ ਜਰਨੈਲਾ! ਤੂੰ ਨਾ ਮਰੀਂ, / ਇਉਂ ਨਾ ਕਰੀਂ, / ਜਦ ਤਕ ਜੀਣਾ ਹੈ ਅੜਨਾ ਹੈ, ਖੜ੍ਹਨਾ ਹੈ' ਮਰਨੋਂ ਪਹਿਲਾਂ ਲੜਨਾ ਹੈ।'

**..... (ਉਪਰੋਕਤ)**

ਅੱਜ ਜਦੋਂ ਦੁਨੀਆਂ ਦੀ ਜ਼ਿਆਦਾ ਤਰ ਵੱਸੋਂ ਰੋਟੀ ਰੋਜ਼ੀ ਦੇ ਓਹੜ ਪੋਹੜ ਵਿਚ ਹੀ ਰੁੱਝੀ ਰਹਿੰਦੀ ਹੈ, ਸਾਮਰਾਜੀ ਸ਼ਕਤੀਆਂ ਆਪਣੇ ਨਵੇਂ ਬਣੇ ਹਥਿਆਰ ਵੇਚਣ ਲਈ ਨਿੱਤ ਨਵੇਂ ਸੂਰਜ, ਦੁਨੀਆਂ ਦੀ ਕਿਸੇ ਨਾ ਕਿਸੇ ਗੁੱਠ ਵਿਚ, ਸੇਹ ਦਾ ਤੱਕਲਾ ਗੱਡੀ ਰੱਖਦੀਆਂ ਹਨ। ਨਾਗਾ ਸਾਕੀ ਤੇ ਹੀਰੋਸ਼ਮਾ, ਜਪਾਨ ਦੇ ਦੋ ਸ਼ਹਿਰ ਪਰਮਾਣੂ ਤਬਾਹੀ ਦੇ ਸੱਲ, ਅੱਜ ਵੀ ਆਪਣੀ ਧਰਤੀ ਵਿਚ, ਰਿਸਦੇ ਜ਼ਖ਼ਮਾਂ ਵਾਂਗ ਲਈ ਫਿਰਦੇ ਹਨ।

ਵੀਅਤਨਾਮ, ਉੱਤਰੀ ਦੱਖਣੀ ਕੋਰੀਆ, ਅਫਗਾਨਿਸਤਾਨ, ਫਲਸਤੀਨ, ਇਰਾਨ ਆਦਿ ਅਤੇ ਹੁਣ ਯੂਕਰੇਨ, ਅਮਰੀਕਾ ਪੱਖੀ ਨਾਟੋ ਮੁਲਕਾਂ ਦੀਆਂ ਸਾਜਿਸ਼ਾਂ ਦਾ ਸ਼ਿਕਾਰ ਹੋਕੇ, ਰੂਸੀ ਫੌਜੀ ਹਮਲੇ ਦਾ ਨਿਸ਼ਾਨਾ ਬਣਿਆ ਹੈ। ਕਵੀ ਸਾਰੇ ਸੰਸਾਰ ਲਈ ਅਮਨ ਦੀ ਖ਼ੈਰ ਮੰਗਦਾ ਹੈ ਕਿਉਂਕਿ ਜੰਗ ਤਬਾਹੀ ਤੇ ਭੁੱਖਮਰੀ ਲਿਆਉਂਦਾ ਹੈ-

''ਉਡ ਜਾਂਦੀਆਂ ਨੇ ਸਿਰਾਂ ਤੋਂ ਛਾਵਾਂ।''/
ਧੀਆਂ ਬਿਨ ਨਿਪੁੱਤੀਆਂ ਮਾਵਾਂ।
ਗਾਉਂਦੀਆਂ ਨੇ ਦਰਦ ਰਾਗ, / ਖੰਭ ਖਿਲਰੇ ਨੇ ਕਾਵਾਂ ਦੇ,/
ਜੰਗ ਬਾਜ਼ਾ ਬੱਸ ਕਰ ਤੂੰ, ਪੁੱਤ ਮੁੱਕ ਚੱਲੇ ਮਾਂਵਾਂ ਦੇ।....
''ਪਰਮਾਣੂ ਜੰਗ ਦੇ ਪਹਿਲੇ ਵਰਕੇ ਨੇ, /
ਸਬਕ ਦਿਤਾ ਪੂਰੇ ਬ੍ਰਹਿਮੰਡ ਨੂੰ।
ਪਿਕਾਸੋ ਦੇ ਚਿਤਰ ਵਾਲੀ,/ਘੁੱਗੀ ਦੇ ਮੂੰਹ ਵਿਚ ਫੜੀ ਜ਼ੈਤੂਨ ਦੀ ਪੱਤੀ/
ਨਾ ਮੁਰਝਾਵੇ ਕਦੇ। ਉਹ ਜ਼ਾਲਮ ਮੌਤ ਦਾ ਉਡਣ ਖਟੋਲਾ /
ਪਰਤ ਨਾ ਆਵੇ ਕਦੇ।

**.... (ਪਰਮਾਣੂ ਦੇ ਖ਼ਿਲਾਫ਼)**

ਲੋਕ ਤੰਤਰ, ਇੱਕ ਮਜ਼ਾਕ ਬਣ, ਕੇ ਰਹਿ ਗਿਆ ਹੈ। ਕੁਝ ਕੁ ਵੱਖਰਾ/ ਵਿਅਕਤੀਆਂ ਦੇ ਗਿਰਦੇ ਸੱਤਾ ਤੰਤਰ ਘੁੰਮੀ ਜਾਂਦਾ ਹੈ। ਹਸਪਤਾਲਾਂ ਵਿਚ ਦੁਆਈ ਨਹੀਂ, ਸਕੂਲਾਂ ਵਿਚ ਪੜ੍ਹਾਈ ਨਹੀਂ। ਲੋਕਾਂ ਨੂੰ ਧੜਿਆਂ ਵਿਚ ਵੰਡ ਕੇ, ਇਹ ਦੁਫੇੜਬਾਜ਼ ਆਪੋ ਵਿਚ ਕਰਿੰਗੜੀ ਪਾਕੇ ਤੁਰਦੇ ਹਨ, ਅਤੇ ''ਉੱਤਰ ਕਾਟੋ ਮੈਂ ਚੜ੍ਹਾਂ'' ਦੀ ਕੁਰਸੀ-ਖੇਡ ਖੇਡਦੇ ਹਨ। ਕਵੀ ਪੰਜੀਂ ਸਾਲੀ ਲੱਗਣ ਵਾਲੇ, ਚੋਣ ਮੇਲੇ ਅਤੇ ਇਸ ਪ੍ਰਬੰਧ ਵਿਵਸਥਾ ਨੂੰ ਸਰਕਸ ਦੀ ਖੇਡ ਹੀ ਦੱਸਦਾ ਹੈ-

''ਸਹਿਮੀਆਂ ਸਹਿਮੀਆਂ ਧੀਆਂ ਧਿਆਣੀਆਂ, /
ਪੁੱਛਦੀਆਂ ਹਨ ਉਹ ਪਿੜ ਕਿਧਰ ਗਿਆ?
ਜਿੱਥੇ ਬੋਲੀਆਂ ਪੈਂਦੀਆਂ ਸਨ। ਮਾਣ ਭਰਾਵਾਂ ਦੇ /
ਮੈਂ ਕੱਲੀ ਖੇਤ ਨੂੰ ਜਾਵਾਂ।

''ਸਾਨੂੰ ਟੋਟਿਆਂ ਧੜਿਆਂ 'ਚ ਡੱਕਰੇ ਕਰਕੇ, / ਆਪਸ 'ਚ ਹੱਸ ਹੱਸ ਬੋਲਦੇ ਬੰਦ ਕਮਰਿਆਂ 'ਚ, ਆਪ ਕੁੜਮਾ ਚਾਰੀਆਂ ਤੇ ਘਰਾਨੇ ਪਾਲਦੇ।''

**....(ਅਜਬ ਸਰਕਸ ਵੇਖਦਿਆਂ)**

ਸਾਡੇ ਲੋਕਾਂ ਦੀ ਦੱਬੂ ਮਾਨਸਿਕਤਾ ਤੋਂ ਵੀ ਕਵੀ ਪਰੇਸ਼ਾਨ ਹੈ। ਲੋਕ ਤੰਤਰ, ਭੀੜ ਤੰਤਰ ਵਿਚ ਬਦਲ ਚੁੱਕਾ ਹੈ ਤੇ ਭੀੜ, ਭੇਡ ਚਾਲ ਦੀ ਸ਼ਿਕਾਰ ਹੈ। ਵਿਅੰਗ ਦੀ ਵਿਧਾ ਵਰਤਕੇ ਸ਼ਾਇਰ ਡਾਰਵਿਨ ਦੇ ਵਿਕਾਸ ਵਾਦੀ ਸਿਧਾਂਤ ਤੇ ਹੀ ਪ੍ਰਸ਼ਨ ਚਿੰਨ੍ਹ ਲਾਉਂਦਾ ਹੈ ਜਿਸ ਵਿਚ ਸੁਲਝੇ ਮਨੁੱਖ ਦੇ ਵਿਕਾਸ ਦੇ ਪੜਾਅ ਮਿਥੇ ਗਏ ਸਨ।

''ਡਾਰਵਿਨ ਝੂਠ ਬੋਲਦਾ ਹੈ/ ਸਾਡਾ ਵਿਕਾਸ ਬਾਂਦਰ ਤੋਂ ਨਹੀਂ /
ਭੇਡਾਂ ਤੋਂ ਹੋਇਆ ਹੈ, ਭੇਡਾਂ ਸਾਂ / ਭੇਡਾਂ ਹਾਂ / ਤੇ ਭੇਡਾਂ ਹੀ ਰਹਾਂਗੀਆਂ/ ਜਦ ਤੀਕ ਸਾਨੂੰ ਆਪਣੀ / ਉੱਨ ਦੀ ਕੀਮਤ ਦਾ ਪਤਾ ਨਹੀਂ ਲੱਗਦਾ / ਕਿ ਸਾਨੂੰ ਚਾਰਨ ਵਾਲਾ ਹੀ ਸਾਨੂੰ ਮੁੰਨਦਾ ਹੈ।''

**..... (ਡਾਰਵਿਨ ਝੂਠ ਬੋਲਦਾ ਹੈ)**

ਦੇਸ਼ ਵਿਚ ਦੱਖਣ ਪੰਥੀ ਰਾਜਨੀਤੀ ਦਾ ਬੋਲ ਬਾਲਾ ਹੈ। ਇਤਿਹਾਸ ਦੀਆਂ ਗਲਤੀਆਂ ਨੂੰ ਸੁਧਾਰਨ ਦੇ ਨਾਂ ਤੇ ਬੇਦੋਸ਼ਾਂ ਦੇ ਹਜੂਮੀ ਕਤਲ ਆਨੇ ਬਹਾਨੇ ਘੜ ਕੇ, ਕੀਤੇ ਜਾ ਰਹੇ ਹਨ। ਸ਼ਮਸ਼ਾਨ, ਕਬਰਿਸਤਾਨ, ਮੰਦਰ, ਮਸਜਿਦ, ਧਰਮ ਬਦਲੀ, ਹਿਜਾਬ, ਨਾਗਰਿਕਤਾ ਪ੍ਰਮਾਣ ਪੱਤਰ, ਜੰਮੂ ਕਸ਼ਮੀਰ ਤੋਂ ਰਾਜ ਦਾ ਦਰਜਾ ਖੋਹ ਕੇ ਤਿੰਨ ਟੁਕੜੇ ਕਰਨੇ। ਸਮਾਨ ਨਾਗਰਿਕ ਸਿਵਲਕੋਡ, ਲਵ-ਜਹਾਦ ਆਦਿ ਇਸ ਸਿਆਸਤ ਦੀਆਂ ਕੜੀਆਂ ਹਨ। ਜਿਹਨਾਂ ਤੋਂ ਆਸ ਸੀ ਕਿ ਉਹ ਖੱਬਾ ਪੱਖ ਦੇਸ਼ ਦੇ ਸੱਤਾ ਸੰਤੁਲਨ ਨੂੰ ਮਜ਼ਦੂਰਾਂ ਕਿਸਾਨਾਂ ਦੇ ਪੱਖ ਵਿਚ ਬਦਲੇਗਾ, ਉਸ ਦੀ ਫੁਟ ਦਰ ਫੁੱਟ ਤੇ ਸਾਡਾ ਕਵੀ ਖੂਨ ਦੇ ਅੱਥਰੂ ਕੇਰਦਾ ਹੋਇਆ, ਇਹਨਾਂ ਸਾਰੇ ਧੜਿਆਂ ਦੀ ਹਕੀਕੀ ਏਕਤਾ ਲਈ ਉਹਨਾਂ ਨੂੰ ਵੰਗਾਰਦਾ ਹੈ-

''ਭਰਮ ਸੀ ਕਿ ਤੁਸੀਂ ਮੁਕਤੀ ਦਾਤਾ ਹੋ। / ਟੋਏ 'ਚੋਂ ਕੱਢੋਗੇ ਖੁਭਿਆ ਪਹੀਆ। ਪਰ ਤੁਸੀਂ ਵੀ ਜਿੰਦਾਬਾਦ ਮੁਰਦਾਬਾਦ, / ਦੀ ਜਿਲ੍ਹਣ ਵਿਚ ਫਸੇ ਹੋਏ ਹੋਏ / ਬਾਈ ਮੰਜੀਆਂ ਵਾਲੇ ਵੰਨ ਸੁਵੰਨੇ ਧੜੇ ਬਾਜੋ। ਇੱਕ ਬੱਸ 'ਚ ਕਦੇ ਨਹੀਂ ਬੈਠਦੇ। / ਸਾਰੇ ਦਿੱਲੀ ਦੇ ਸਵਾਰੋ।
ਆਪੋ ਆਪਣਾ ਘੋੜਾ ਭਜਾਉਂਦੇ ਮਰ ਚੱਲੇ।

**.... (ਭੱਠੇ 'ਚ ਤਪਦੀ ਮਾਂ)**

ਮਾਂ ਜਿਹਾ ਸਕੂਨ ਭਰਿਆ ਹੋਰ ਕੋਈ ਸ਼ਬਦ ਨਹੀਂ। ਬਿਪਤਾ ਵੇਲੇ ਹਰ ਮਨੁੱਖ ਦੇ ਮੂੰਹੋਂ ''ਹਾਇ ਮਾਂ'' ਹੀ ਨਿਕਲਦਾ ਹੈ। ਬੜਾ ਨਿੱਘਾ, ਨਿਵੇਕਲਾ ਤੇ ਅਪਣੱਤ ਭਰਿਆ ਰਿਸ਼ਤਾ। ਮਾਂ ਤਾਂ ਸਿਰਫ ਆਪਣੇ ਬੱਚਿਆਂ ਦੀ ਸਗੋਂ ਧਰਤੀ ਦੇ ਸਾਰੇ ਧੀਆਂ ਪੁੱਤਰਾਂ ਦੀ ਸੁਖ ਮੰਗਦੀ ਹੈ। ਉਸ ਦੀ ਅਉਧ ਆਪਣੇ ਬੱਚਿਆਂ ਦੇ ਫਿਕਰ ਹੰਡਾਉਂਦਿਆਂ ਬਤੀਤ ਹੁੰਦੀ ਹੈ। ਕਵੀ ਮਾਂ ਦੀ

ਜਾਗਰਿਤ ਮਨੋ ਦਸ਼ਾ ਦਾ ਉੱਚ ਮੁਲੰਕਣ ਕਰਦਾ ਹੈ। ਉਹ ਮਾਂ ਤੋਂ ਹੀ ਆਪਣੇ ਵਿਰਸੇ, ਭਾਸ਼ਾ, ਵਿਸ਼ਵਾਸ ਅਤੇ ਸੱਭਿਆਚਾਰ ਨਾਲ ਜੁੜਨ ਦੀ ਜਾਚ ਸਿੱਖਦਾ ਹੈ-

ਜਿਹੜੇ ਘਰੀਂ ਮਾਂਵਾਂ ਸੌਂ ਜਾਂਦੀਆਂ, / ਉਸੇ ਘਰਾਂ ਨੂੰ/
ਜਗਾਉਣ ਵਾਲਾ ਕੋਈ ਨਹੀਂ ਹੁੰਦਾ। ਰੱਬ ਵੀ ਨਹੀਂ।
ਮਾਂ ਜਦ ਤੀਕ ਜਾਗਦੀ ਹੈ। / ਲਾਲਟੈਣ ਵੀ ਨਹੀਂ ਬੁਝਣ ਦਿੰਦੀ।
ਪੁੱਤਰ ਦੀਆਂ ਤੇ ਸਗਲ ਸੰਸਾਰ ਲਈ / ਜਾਗਦੀ ਹੈ ਮਾਂ ਅਜੇ
ਮਾਂ ਉੜੇ ਨੂੰ ਜੂੜੇ ਤੋਂ ਪਛਾਣ ਕੇ ਅਕਸਰ ਆਖਦੀ, / ''ਪੁੱਤ ਇਹਦਾ ਪੱਲਾ ਨਾਂ ਛੱਡੀਂ।/ ਇਹੀ ਤਾਰਨ ਹਾਰ ਹੈ।''

**...(ਮੇਰੀ ਮਾਂ)**

ਸੂਖਮ ਮਨੋਭਾਵਾਂ ਨੂੰ ਕਵਿਤਾ ਦਾ ਜਾਮਾ ਪੁਆਉਣ ਵਿਚ ਗੁਰਭਜਨ ਗਿੱਲ ਉਸਤਾਦ ਕਵੀ ਹੈ। ਵਿਅੰਗ ਦੀ ਸਾਣ ਤੇ ਲੱਗੀ ਉਸ ਦੀ ਕਵਿਤਾ ਦੀ ਧਾਰ ਹੋਰ ਤਿੱਖੀ ਹੋ ਜਾਂਦੀ ਹੈ। ਅਸੀਂ ਕਰੋਨਾ ਕਾਲ ਵਿਚ ਖਾਲੀ ਪੇਟ ਅਤੇ ਸੱਖਣੇ ਭਾਂਡੇ ਖੜਕਾਉਂਦੇ ਲੋਕਾਂ ਨਾਲ, ਸੱਤਾ ਧਾਰੀਆਂ ਵੱਲੋਂ ਹੁੰਦਾ ਕਰੂਰ ਮਜ਼ਾਕ ਵੀ ਵੇਖਿਆ ਹੈ। ਦੇਸ਼ ਦੇ ਮੁੱਠੀ ਭਰ ਮਜ਼ਦੂਰ ਜੋ ਸੰਗਠਿਤ ਖੇਤਰ ਵਿਚ ਹਨ, ਆਪਣੇ ਹੱਕਾਂ ਪ੍ਰਤੀ ਜਾਗਰੂਕ ਹੋਕੇ, ਪਹਿਲੀ ਮਈ ਨੂੰ ਮਜ਼ਦੂਰ ਦਿਨ ਵਜੋਂ ਮਨਾਂਉਂਦੇ ਹਨ, ਪਰ ਕਰੋੜਾਂ ਅਸੰਗਠਿਤ ਖੇਤਰ ਦੇ ਮਜ਼ਦੂਰਾਂ ਦਾ ਦਰਦ, ਕਵੀ ਬਿਆਨਦਾ ਹੈ-

ਮਜ਼ਦੂਰ ਦਾ / ਕੋਈ ਦਿਹਾੜਾ ਨਹੀਂ ਹੁੰਦਾ, / ਦਿਹਾੜੀ ਹੁੰਦੀ ਹੈ
ਟੁੱਟ ਜਾਵੇ ਤਾਂ / ਸੱਖਣਾਂ ਪੀਪਾ ਰੋਂਦਾ ਹੈ। / ਪਰਾਤ ਵਿਲਕਦੀ ਹੈ।
ਤਵਾ ਠਰਦਾ / ਹੌਕੇ ਭਰਦਾ ਹੈ।/ ਦਿਹਾੜੀ ਟੁੱਟਿਆਂ/
ਬੰਦਾ ਟੁੱਟ ਜਾਂਦਾ ਹੈ।''

**.... (ਮਜ਼ਦੂਰ ਦਿਹਾੜਾ)**

ਜੰਮੂ ਕਸ਼ਮੀਰ ਦੇ ਇਕ ਧਰਮ ਸਥਾਨ ਵਿਚ ਜਦੋਂ ਆਸਿਫਾ ਨਾਮ ਦੀ ਇਕ ਬੱਚੀ ਦੀ ਬੇਪਤੀ ਕਰਕੇ, ਹੱਤਿਆ ਕਰ ਦਿੱਤੀ ਗਈ ਤਾਂ ਕਵੀ ਹਿਰਦਾ ਵਲੂੰਧਰਿਆ ਗਿਆ। ਉਸ ਦੀ ਦਰਦਨਾਕ ਮੌਤ ਦੇ ਕੀਰਨੇ ਪਾਉਂਦਾ ਕਵੀ, ਹੁਣ ਸਾਡੇ ਰਾਜ-ਸਮਾਜ ਦੀਆਂ ਉਹਨਾਂ ਤਰੀਜਹਾਂ ਦਾ ਜ਼ਿਕਰ ਕਰਦਾ ਹੈ, ਜਿਹਨਾਂ ਦੇ ਸਾਹਮਣੇ ਮਾਸੂਮ 'ਆਸਫਾ' ਕਿਤੇ ਵੀ ਨਹੀਂ ਟਿਕਦੀ।

''ਜਾਹ ਨੀ ਧੀਏ ਮਰਨ ਪਿੱਛੋਂ, / ਸਾਡੀਆਂ ਲੋੜਾਂ 'ਚ ਤੂੰ, / ਸ਼ਾਮਲ ਨਹੀਂ ਹੋਈ ਅਜੇ। ਨਾ ਤੂੰ ਭਾਰਤ ਮਾਤ ਹੈਂ। ਨਾ ਗਊ ਦੀ ਜ਼ਾਤ ਹੈਂ। / ਕਿਉਂ ਬਚਾਈਏ ਤੇਰੀ ਚੁੰਨੀ? ਤੂੰ ਅਜੇ ਨਾ ਵੋਟ ਹੈਂ। / ਸਾਡੀ ਸੂਚੀ ਵਿਚ ਹਾਲੇ ਤੂੰ, ਚਿੜੀ ਨਾ ਬੋਟ ਹੈਂ। ਆਸਿਫ਼ਾ ਤੂੰ ਜਿਸਮ ਹੈਂ ਮਾਸੂਮ ਭਾਂਵੇਂ, / ਦਾਨਵਾਂ ਖਾਤਰ ਤੂੰ ਹੈਂ ''ਭੋਗਣ ਲਈ।''

**.....(ਆਸਿਫ਼ਾ ਤੂੰ ਨਾ ਜਗਾ)**

ਕਵੀ ਨੇ 90 ਕਵਿਤਾਵਾਂ ਵਾਲਾ ਆਪਣਾ ਇਹ ਸੰਗ੍ਰਹਿ, ਗੁਰੂ ਤੇਗ ਬਹਾਦਰ ਜੀ ਦੀ ਚੌਥੀ ਪਰਕਾਸ਼ ਸ਼ਤਾਬਦੀ ਤੇ ਉਸ ਸੰਸਾਰ ਨੂੰ ਭੇਟ ਕੀਤਾ, ਜਿੱਥੇ ਆਪ ਦਾ ਇਹ ਸੰਦੇਸ਼ ਗੂੰਜ ਰਿਹਾ ਹੈ- ਜੋ ਨਾ ਕਿਸੇ ਨੂੰ ਅਕਾਰਨ ਡਰਾਉਂਦਾ ਹੈ ਅਤੇ ਨਾ ਹੀ ਕਿਸੇ ਤੋਂ ਡਰਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਉਹੋ ਮਨੁੱਖ ਗਿਆਨ ਵਾਨ ਹੈ।'' ਗੁਰੂ ਜੀ ਨੇ ਆਪਣੀ ਮਹਾਨ ਸ਼ਹਾਦਤ ਮਨੁੱਖੀ ਅਧਿਕਾਰਾਂ ਦੀ ਰਾਖੀ ਵਜੋਂ ਦਿੱਤੀ। ਕਵੀ ਕਹਿੰਦਾ ਹੈ ਕਿ ਗੁਰੂ ਜੀ ਨੇ ਔਰੰਗਜੇਬ ਨੂੰ ਇਹੋ ਸਮਝਾਇਆ ਸੀ ਕਿ ਜੇ ਕਦੀ ਤਿਲਕਧਾਰੀ ਜ਼ੁਲਮ ਕਰੇਗਾ ਤਾਂ ਮੈਂ ਸੁੰਨਤਧਾਰੀ ਦੇ ਨਾਲ ਹੋਵਾਂਗਾ।

ਉਹ ਭਾਰਤ ਦੀ ਗੰਗਾ ਜਮਨੀ ਤਹਿਜ਼ੀਬ ਨੂੰ ਫਲਦੀ ਫੁਲਦੀ ਵੇਖਣਾ ਚਾਹੁੰਦੇ ਸਨ ਤੇ ਦੇਸ਼ ਦੇ ਬਗੀਚੇ ਵਿਚ (ਵਿਚਾਰਾਂ ਰੂਪੀ) ਫੁੱਲਾਂ ਦੀ ਵੰਨ ਸੁਵੰਨਤਾ ਬਣਾਈ ਰਖਣ ਦੇ ਹਾਮੀ ਸਨ।

''ਕੁੱਲ ਧਰਤੀ ਦੇ ਵੰਨ ਸੁਵੰਨੇ / ਜੇ ਨਾ ਰਹੇ ਖਿੜੇ ਫੁੱਲ ਪੱਤੀਆਂ।
ਕਿੰਜ ਆਵੇਗੀ ਰੁੱਤ ਬਸੰਤੀ / ਵਗਣਗੀਆਂ ਪੌਣਾ ਫਿਰ ਤੱਤੀਆਂ।
ਕੂੜ ਅਮਾਵਸ ਕਾਲਾ ਅੰਬਰ। / ਕਿਉਂ ਤਣਦੇ ਹੋ ਏਡਾ ਅਡੰਬਰ।''

**...(ਮੇਰਾ ਬਾਬਲ)**

ਗੁਰੂ ਅਰਜਨ ਦੇਵ ਜੀ ਦੀ ਮਹਾਨ ਸ਼ਹਾਦਤ ਵੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਕਥਿਤ ਨੀਵੀਆਂ ਜਾਤੀਆਂ ਦੇ ਭਗਤਾਂ ਦੀ ਬਾਣੀ ਸੂਫੀਆਂ ਅਤੇ ਗੁਰੂ ਸਾਹਿਬਾਨ ਦੀ ਬਾਣੀ ਨਾਲ, ਇੱਕ ਥਾਂ ਕਰਨ, ਦਰ ਤੇ ਆਏ ਸ਼ਾਹੀ ਬਾਗੀਆਂ ਦੀ ਲੋੜਵੰਦਾਂ ਜਿਉਂ ਸਹਾਇਤਾ ਕਰਨ ਅਤੇ ਦੀਨਾਂ ਦੁਖੀਆਂ ਦੇ ਦਿਲਾਂ ਵਿਚ, ਸਿੱਖੀ ਲਈ ਵਧਦਾ ਸਤਿਕਾਰ ਵੇਖ ਕੇ ਹੀ ਹੋਈ ਸੀ। ਕਵੀ ਦੇ ਮੁਤਾਬਿਕ ਗੁਰੂ ਅਰਜਨ ਜੀ ਜੋ ਵੱਡੇ ਬਾਣੀਕਾਰ ਅਤੇ ਬਾਣੀ ਦੇ ਸਫਲ ਚੋਣਕਾਰ ਵੀ ਸਨ, ਇਸ ਬਾਣੀ ਵਾਲੀ ਦੁਖ ਸੁਖ ਨੂੰ ਸਮਾਨ ਮੰਨਣ ਵਾਲੀ ਬਿਰਤੀ ਕਾਰਨ, ਉਹ ਤੱਤੀ ਤਵੀ ਤੇ ਅਡੋਲ ਬੈਠ ਗਏ ਸਨ। ਕਵੀ ਇਸ ਕਰਤਾਰੀ ਸ਼ਕਤੀ ਨੂੰ ਕਵਿਤਾ ਦੀ ਸ਼ਕਤੀ ਦੇ ਸਮ ਵਿੱਚ ਰੱਖ ਕੇ ਵੇਖ ਰਿਹਾ ਹੈ।

''ਆਪਣੇ ਆਪ ਨਾਲ / ਲੜਨ ਸਿਖਾਉਂਦੀ ਹੈ ਕਵਿਤਾ। / ਸਾਨੂੰ ਦੱਸਦੀ ਹੈ ਕਿ ਸੁਹਜ ਦਾ ਘਰ, / ਸਹਿਜ ਦੇ ਬਹੁਤੇ ਨੇੜੇ ਹੁੰਦਾ ਹੈ। / ਸਬਰ ਨਾਲ ਜਬਰ ਦਾ ਕੀ ਰਿਸ਼ਤਾ ਹੈ? / ਤਪਦੀ ਤਵੀ ਕਿਵੇਂ ਟਰਦੀ ਹੈ? / ਤਪੀ ਤਪੀਸ਼ਰ ਸਿਦਕਵਾਨ / ਸ਼ਬਦ ਸਿਰਜਕ ਦੇ ਬਹਿਣ ਸਾਰ, / ਰਾਵੀ ਕਿਵੇਂ ਸਿਦਕੀ ਲਈ ਬੁੱਕਲ ਬਣਦੀ ਹੈ।''

**.... (ਕਵਿਤਾ ਲਿਖਿਆ ਕਰੋ)**

ਕਵੀ ਆਪਣੇ ਅਤੀਤ ਦੇ ਸਬਕ ਸਦਾ ਯਾਦ ਰੱਖਦਾ ਹੈ। ਦਸ਼ਮੇਸ਼ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ, ਜ਼ਾਲਮ ਦਿੱਲੀ ਸ਼ਾਹੀ ਦੀਆਂ ਨੀਹਾਂ ਹਿਲਾਉਣ ਵਾਲੀ ਸਿੱਧ ਹੋਈ। ਇਸੇ ਲਈ ਸਾਡਾ ਸ਼ਾਇਰ ਉਹਨਾਂ ਦੇ ਵੱਡੇ ਕਾਰਨਾਮੇ ਤੋਂ ਹਮੇਸ਼ਾਂ ਪਰੇਰਣਾ ਲੈ ਕੇ ਹੱਕ, ਸੱਚ ਅਤੇ ਨਿਆਂ ਦੀ ਲੜਾਈ ਲਈ, ਜੂਝਣ ਵਾਲਿਆਂ ਦਾ ਰਾਹ ਰੋਸ਼ਨ ਕਰਦਾ ਹੈ-

''ਤੇਰਾਂ ਪੋਹ ਦਾ ਧਿਆਨ ਧਾਰਿਓ। ਮੇਰੇ ਵੱਲ ਵੀ ਝਾਤ ਮਾਰਿਓ, / ਜੋ ਫਰਜ਼ੰਦਾ ਚਰਖਾ ਗੇੜਿਆ, / ਸਾਂਭੋ ਉਹ ਸਭ ਪੂਣੀਆਂ ਕੱਤੀਆਂ।''

**.... (ਸਰਹਿੰਦ ਦਾ ਸੁਨੇਹਾ)**

ਸਿੱਖ ਗੁਰੂਆਂ ਅਤੇ ਉਹਨਾਂ ਦੇ ਪਰਿਵਾਰ ਦੀਆਂ ਸ਼ਹਾਦਤਾਂ ਦੇ ਨਾਲ ਨਾਲ ਗੁਰਭਜਨ ਗਿੱਲ, ਪੰਜਾਬ ਵਿਚ ਬਸਤੀਵਾਦ ਵਿਰੋਧੀ ਕੂਕਾ-ਲਹਿਰ ਦੀਆਂ, ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਵਿਚ ਦਿੱਤੀਆਂ, ਦਿਲ ਕੰਬਾਊ ਸ਼ਹਾਦਤਾਂ ਦਾ ਜ਼ਿਕਰ ਕਰਦਾ ਹੈ। ਕਿਉਂ ਜੁ ਮਲੇਰਕੋਟਲੇ ਵਿਚ 65 ਕੂਕੇ ਸਿੰਘਾਂ ਦਾ ਤੋਪਾਂ ਨਾਲ ਉਡਾਇਆ ਜਾਣਾ ਅਤੇ ਇਕ ਬਾਲਕ ਦਾ ਤਲਵਾਰ ਨਾਲ ਕੱਟਿਆ ਜਾਣਾ, ਸਾਡੇ ਲੋਕ ਅਵਚੇਤਨ ਦਾ ਸਦੀਵੀ ਭਾਗ ਬਣ ਗਿਆ ਹੈ।

''ਕੂਕੇ ਕੂਕ ਕੂਕ ਬੋਲੇ, / ਅਡੋਲ ਰਹੇ ਕਦਮ ਨਾ ਡੋਲੇ।/ ਪੌਣਾਂ 'ਚ ਘੁਲ ਗਏ ਜੈ ਕਾਰੇ। / ਦਸ਼ਮੇਸ਼ ਲਾਡਲੇ, / ਬਾਬਾ ਰਾਮ ਸਿੰਘ ਦੇ ਮਾਰਗ ਪੰਥੀ।/ ਗਊ ਗਰੀਬ ਰਖਵਾਲੇ ਮਸਤ ਮਤਵਾਲੇ / ਕਣ ਕਣ ਕਰੇ ਉਜਾਲੇ। / ਗੁਰੂ ਰੰਗ ਰੱਤੀਆਂ / ਇੱਕੋ ਥਾਂ ਨਿਰੰਤਰ ਜਗਦੀਆਂ ਮਘਦੀਆਂ ਛਿਆਹਠ ਮੋਮ ਬੱਤੀਆਂ।

**.... (ਕੂਕੇ ਸ਼ਹੀਦਾਂ ਨੂੰ ਚਿਤਵਦਿਆਂ)**

ਗੁਰੂ ਸਾਹਿਬਾਨ ਦੀਆਂ ਪਰਕਾਸ਼ ਸ਼ਤਾਬਦੀਆਂ ਤਾਂ ਅਸੀਂ ਬੜੀ ਧੂੰਮ ਧਾਮ ਨਾਲ ਮਨਾਉਂਦੇ ਹਾਂ। ਆਦਿ ਗੁਰੂ ਬਾਬਾ ਨਾਨਕ ਦੀ 550ਵੀਂ ਪਰਕਾਸ਼ ਸ਼ਤਾਬਦੀ, ਥਾਂ ਥਾਂ ਤੇ ਇਕ ਦੂਜੇ ਤੋਂ ਵਧ ਚੜ੍ਹ ਕੇ ਮਨਾਈ ਗਈ। ਪਰ ਗੁਰੂ ਨਾਨਕ ਪਾਤਸ਼ਾਹ ਦੀ ਸਿੱਖਿਆ ਤੋਂ ਤਾਂ ਅਸੀਂ ਆਪ ਹੁਦਰੇ, ਅੱਖੜ, ਸੁਆਰਥੀ, ਕੁਨਬਾ ਪਾਲ ਲੋਕ, ਦਿਨੋਂ ਦਿਨ ਦੂਰ ਹੁੰਦੇ ਜਾ ਰਹੇ ਹਾਂ। ਬਾਬਾ ਜੀ ਦੇ ਨਾਲ ਪਰਛਾਂਵੇ ਵਾਂਗੂ ਜੁੜੇ ਰਹੇ, ਭਾਈ ਮਰਦਾਨੇ ਦੇ ਵੰਸਿਜਾਂ ਨੂੰ ਮਰਿਆਦਾ ਦੇ ਨਾਮ ਤੇ, ਅਸੀਂ ਹਰਿ ਮੰਦਰ ਸਾਹਿਬ ਵਿਚ ਕੀਰਤਨ ਕਰਨ ਤੋਂ ਬਿਨਾਂ, ਖਾਲੀ ਮੋੜ ਦਿੰਦੇ ਹਾਂ। ਇਸ ਲਈ ਕਵੀ ਨੂੰ ਇਹਨਾਂ ਸਾਰੇ

ਸਮਾਗਮਾਂ ਵਿਚੋਂ ਗੁਰੂ ਬਾਬਾ ਗੈਰ ਹਾਜ਼ਰ ਨਜ਼ਰ ਆਉਂਦਾ ਹੈ।

''ਥਾਂ ਥਾਂ ਤੰਬੂ ਅਤੇ ਕਨਾਤਾਂ / ਪਹਿਲਾਂ ਨਾਲੋਂ ਕਾਲੀਆਂ ਰਾਤਾਂ। / ਦਿਨ ਵੀ ਜਿਉਂ ਘਸਮੈਲਾ ਵਰਕਾ / ਮਨ ਪਰਦੇਸ ਸਿਧਾਇਆ। / ਨਾਨਕ ਨਹੀਂ ਆਇਆ।//

**.... (ਭੈਣ ਨਾਨਕੀ ਵੀਰ ਨੂੰ ਲੱਭਦਿਆਂ)**

ਅਭਿਵਿਅਕਤੀ ਦੀ ਸੁਤੰਤਰਤਾ ਤੇ ਰੋਕ ਲੱਗ ਰਹੀ ਹੈ। ਸਰਕਾਰ ਦੇ ਵਿਰੋਧ ਨੂੰ ਰਾਸ਼ਟਰ ਦਾ ਵਿਰੋਧ ਸਮਝਣ ਦੀ ਗਲਤ ਹਿਮਾਕਤ ਕੀਤੀ ਜਾਂਦੀ ਹੈ। ਨਰੋਈ ਸੋਚ ਅਤੇ ਜਾਗਦੀ ਜ਼ਮੀਰ ਵਾਲੇ ਵਿਦਿਅਕ ਅਦਾਰਿਆਂ ਵਿਚ ਪੜ੍ਹਨ ਆਏ ਧੀਆਂ ਪੁੱਤਰਾਂ ਨੂੰ, ਗੁੰਡਿਆਂ ਤੋਂ ਪੁਲੀਸ ਦੀ ਮੌਜੂਦਗੀ ਵਿਚ ਕੁਟਵਾਇਆ ਜਾਂਦਾ ਹੈ। ਅਦਾਲਤਾਂ ਦੀ ਮੌਜੂਦਗੀ ਵਿਚ ਵਕੀਲ 'ਵਿਰੋਧੀ ਆਵਾਜ਼ਾਂ' ਨਾਲ ਹੱਥੋ ਪਾਈ ਤੇ ਉੱਤਰ ਆਉਂਦੇ ਹਨ। ਅਜੀਬ ਵਹਿਸ਼ਤ ਦਾ ਦੌਰ ਹੈ। ਇਸ ਦੌਰ ਦੀਆਂ ਜਿਉਣ ਜੋਗ ਘਟਨਾਵਾਂ ਨੂੰ ਵੀ ਕਵੀ ਕਲਮ ਬੰਦ ਕਰਕੇ ਸਾਂਭ ਲੈਂਦਾ ਹੈ। ਉਹ ਅਰਥਾਂ ਦੇ ਅਨਰਥ ਹੁੰਦੇ ਨਹੀਂ ਵੇਖ ਸੱਕਦਾ ਤੇ ਅਰਥਾਂ ਦੀ ਸਾਰਥਿਕਤਾ ਤੇ ਰਸ਼ਕ ਕਰਦਾ ਹੈ। ਦੀਪਿਕਾ ਪਾਦੂਕੋਨ ਦਾ ਅਰਥ ਹੈ ਪ੍ਰਕਾਸ਼-ਜਾਈ। ਉਸ ਅਦਾਕਾਰਾ ਨੂੰ ਸਮਰਪਿਤ ਆਨੂਠੇ ਕਾਵਿ ਬੋਲ ਹਨ-

''ਜੇ ਤੂੰ ਸਿਨੇਮਾ ਸਕਰੀਨ ਤੋਂ ਉੱਤਰ / ਹੱਕ ਸੱਚ ਇਨਸਾਫ ਲਈ ਲੜਦੀ ਬੰਗਾਲ ਦੀ ਜਾਈ ਆਇਸ਼ਾ ਘੋਸ਼ ਦਾ, / ਜਵਾਹਰ ਲਾਲ ਨਹਿਰੂ ਯੂਨੀਵਰਸਿਟੀ 'ਚ ਜਾਕੇ ਜ਼ਖ਼ਮੀ ਮੱਥਾ ਨਾ ਚੁੰਮਦੀ,/ ਤਾਂ ਮੈਨੂੰ ਭਰਮ ਰਹਿਣਾ ਸੀ, / ਕਿ ਮਾਪਿਆਂ ਦੇ ਰੱਖੇ ਨਾਮ ਬੇਅਰਥ ਹੁੰਦੇ ਹਨ।

''ਤ੍ਰਿਸ਼ੂਲਾਂ, ਕਿਰਪਾਨਾਂ, ਚਾਕੂਆਂ ਦੇ ਜਮਘਟੇ ਅੰਦਰ / ਘਿਰੇ ਅਸੀਂ ਇਕੱਲੇ ਨਹੀਂ ਹਾਂ, / ਬਹੁਤ ਜਣੇ ਹਾਂ।''

**.... (ਪ੍ਰਕਾਸ਼ ਜਾਈ)**

ਅੱਜ ਦੇਸ਼ ਦਾ ਸੰਵਿਧਾਨ ਰਹੇਗਾ ਜਾਂ ਇਸ ਦੀ ਥਾਂ 'ਮਨੂਸਿਮ੍ਰਤੀ' ਜਿਹਾ ਪਿਛਾਖੜ-ਪੁਰਾਣ ਲਿਆਂਦਾ ਜਾਏਗਾ-

''ਮੰਨਿਆ ਕਿ ਤਾੜੀ ਇਕ ਹੱਥ ਨਾਲ ਨਹੀਂ ਵੱਜਦੀ, / ਪਰ ਤੁਸੀਂ ਤਾੜੀ ਨਹੀਂ ਚਪੇੜਾਂ ਮਾਰ ਰਹੇ ਹੋ।/ ਵਿਧਾਨ ਦੇ ਲਾਲੋ ਲਾਲ ਕੀਤੇ ਮੂੰਹ ਤੇ।

**..... (ਹੁਣ ਅਗਲੀ ਗੱਲ ਕਰੋ)**

ਦਿੱਲੀ ਦੀਆਂ ਸਰਦਲਾਂ ਤੇ, ਨਸਲਾਂ ਅਤੇ ਫਸਲਾਂ ਬਚਾਉਣ ਲਈ, ਪੈਲੀ ਅਤੇ ਪੱਤ ਬਚਾਉਣ ਲਈ ਚਲੇ, ਇਤਿਹਾਸਿਕ ਕਿਸਾਨ ਅੰਦੋਲਨ ਦੀ ਧਮਕ, ਚਹੁੰਆਂ ਕੂੰਟਾਂ ਵਿਚ ਸੁਣੀ ਗਈ। ਕਵੀ ਇਸ ਅੰਦੋਲਨ ਦੀ ਊਰਜਾ, ਸਾਡੇ ਗਦਰੀ ਬਾਬਿਆਂ ਦੁਆਰਾ ਲੜੇ ਕਿਰਤੀ ਕਿਸਾਨ ਅੰਦੋਲਨਾਂ ਅਤੇ ਸ੍ਰ. ਅਜੀਤ ਸਿੰਘ, ਲਾਲ ਚੰਦ ਫ਼ਲਕ ਆਦਿ ਦੁਆਰਾ ਲੜੇ, 'ਪਗੜੀ ਸੰਭਾਲ ਜੱਟਾ' ਮੋਰਚੇ ਵਿਚੋਂ ਤਲਾਸ਼ਦਾ ਹੈ। ਸਾਡੇ ਕਿਸਾਨ ਅੰਦੋਲਨ ਦੀ ਵਿਸ਼ੇਸ਼ਤਾ ਹੈ ਦੁਸ਼ਹਿਰੇ ਦੇ ਦਿਨ ਰਾਵਣ ਦੀ ਥਾਂ ਖੂਨ ਪੀਣੇ ਕਾਰਪੋਰੇਟਾਂ ਦੇ ਪੁਤਲੇ ਸਾੜੇ ਜਾਣੇ। ਕਿਸਾਨ ਅੰਦੋਲਨ ਅੱਗੇ ਸੱਤਾ ਅਤੇ ਉਸ ਦੀ ਸਿਧਾਂਤਕ ਜੁੰਡਲੀ ਬੇ ਵੱਸ ਨਜ਼ਰ ਆਈ। ਇਸੇ ਨੂੰ ਕਹਿੰਦੇ ਹਨ, ਹੇਠਲੀ ਉੱਤੇ ਆਉਣੀ।

''ਨਹਿਰਾਂ 'ਚ ਡੱਕੇ ਮੋਘੇ ਖੋਹਲੇ ਨੇ ਬਾਬਿਆਂ। / ਹਰਸਾ ਛੀਨਾ ਅੱਜ ਵੀ ਵੰਗਾਰਦਾ ਹੈ। ਮਾਲਵੇ 'ਚੋਂ ਬਿਸਵੇਦਾਰਾਂ ਨੂੰ / ਭਜਾਇਆ ਸੀ 'ਸੁਤੰਤਰ' ਦੇ ਸਾਥੀ ਮੁਜਾਰਿਆਂ ਕਿਸ਼ਨ ਗੜ੍ਹੋਂ।/ ਦਬੈਲਿਆ ਸੀ ਪਿੰਡ ਪਿੰਡ ਮੰਡੀ ਮੰਡੀ।/ ਸਫ਼ੈਦਪੋਸ਼ਾਂ ਨੂੰ ਸੁਰਖ ਪੋਸ਼ਾਂ ਪਾਈਆਂ ਭਾਜੜਾ, / ਇਤਿਹਾਸ ਨੇ ਵੇਖਿਆ।

''ਪਰ ਇਹ ਤੱਕਿਆ ਪਹਿਲੀ ਵਾਰ। / ਵੱਖਰਾ ਸੂਰਜ ਨਵੀਆਂ ਕਿਰਨਾਂ ਸਮੇਤ ਚੜ੍ਹਿਆ/ ਦੁਸ਼ਮਣ ਦੀ ਨਿਸ਼ਾਨ ਦੇਹੀ ਕੀਤੀ ਹੈ। / ਕਾਰਪੋਰੇਟ ਘਰਾਣਿਆਂ ਦੇ, / ਕੰਪਨੀ ਸ਼ਾਹਾਂ ਨੂੰ ਰਾਵਣ ਦੇ ਨਾਲ ਫੂਕਿਆ ਹੈ। / ਦੁਸਹਿਰੇ ਦੇ ਅਰਥ ਬਦਲੇ ਨੇ।

''ਪਹਿਲੀ ਵਾਰ ਹੋਇਆ ਹੈ, / ਕਿ ਖੇਤ ਅੱਗੇ ਅੱਗੇ ਤੁਰ ਰਹੇ ਨੇ।/ ਕੁਰਸੀਆਂ ਮਗਰ ਮਗਰ ਤੁਰਦੀਆਂ/ ਬਿਨ ਬੁਲਾਏ ਬਰਾਤੀ ਵਾਂਗ।/ ਮਨੂ ਸਿਮ੍ਰਤੀ ਤੋਂ ਬਾਅਦ / ਨਵੇਂ ਅਛੂਤ ਐਲਾਨੇ ਗਏ ਹਨ ਨੇਤਾ ਗਣ।

''ਕਿਤਾਬਾਂ ਤੋਂ ਬਹੁਤ ਪਹਿਲਾਂ ਵਕਤ ਬੋਲਿਆ ਹੈ। / ਨਾਗਪੁਰੀ ਸੰਤਰਿਆਂ ਦਾ ਰੰਗ, / ਫੱਕ ਹੋਇਆ ਹੈ ਲੋਕ ਦਰਬਾਰੇ।''

''ਪਹਿਲੀ ਵਾਰ ਤੱਥ ਸਿਰ ਚੜ੍ਹ ਬੋਲੇ ਹਨ ਬੇਬਾਕ ਹੋਕੇ। ਧਰਤੀ ਪੁੱਤਰਾਂ ਨੇ ਸਵਾ ਸਦੀ ਬਾਅਦ ਪਗੜੀ ਸੰਭਾਲੀ ਹੈ। / ਸਿਆੜਾਂ ਦੀ ਸਲਾਮਤੀ ਲਈ।''

**.... (ਪਹਿਲੀ ਵਾਰ)**

ਕਵੀ ਦੀਆਂ ਖਿਆਲ ਉਡਾਰੀਆਂ, ਸੂਖਮ ਭਾਵਾਂ ਦੀ ਤਰਜਮਾਨੀ ਕਰਦੀ, ਬਾਰੀਕੀਆਂ ਦੀ ਸਿਖਰ ਛੋਂਹਦੀ, ਨਿੱਘੀਆਂ ਧੁੱਪਾਂ ਅਤੇ ਠੰਢੀਆਂ ਛਾਵਾਂ ਜਿਹੀ ਕਵਿਤਾ, ਰੀਜ਼ ਵਹੁਟੀਆਂ ਦੇ ਮਖ਼ਮਲੀ ਪਹਿਰਨ ਜਿਹੀ ਸ਼ਬਦਾਵਲੀ, ਲੋਕ ਰੰਗ ਵਿਚ ਡੁੱਬੇ ਹੋਏ ਫ਼ਿਕਰੇ, ਸੂਫੀਆਂ ਦੇ ਪਹਿਰਨ ਜਿਹਾ ਖੁੱਲ੍ਹਾ ਡੁੱਲ੍ਹਾ ਮੋਕਲਾ ਕਾਵਿ ਲਿਬਾਸ, ਗੁਰਭਜਨ ਗਿੱਲ ਦੀ ਕਵਿਤਾ ਦੀ ਅਨੁਪਮ ਸ਼ੈਲੀ ਸਿਰਜਦੇ ਹਨ। ਉਹ ਸੇਵਾ ਸਿੰਘ ਭਾਸ਼ੋ ਜਿਹੇ ਸਿਆਣੇ ਮਿੱਤਰਾਂ ਦੇ ਬਹਾਨੇ, ਕਾਵਿ ਸੰਵਾਦ ਸਿਰਜਦਾ ਹੈ।

''ਚੁੱਪ ਨਾ ਬੈਠਿਆ ਕਰੋ।/ ਕੋਈ ਜਣਾ ਕੋਲ ਨਾ ਹੋਵੇ, / ਤਾਂ ਕੰਧਾਂ ਨਾਲ ਗੁਫ਼ਤਗੂ ਕਰਿਆ ਕਰੋ।/ ਖ਼ੁਦ ਨੂੰ ਆਪੇ ਹੁੰਗਾਰਾ ਭਰਨ ਦੀ ਜਾਚ ਸਿੱਖੋ।/ ਆਪਣੇ ਤੋਂ ਵਧੀਆ ਹੋਰ ਕੋਈ ਸਾਥੀ ਨਹੀਂ। / ਸ਼ੀਸ਼ੇ ਨਾਲ ਵਾਰਤਾਲਾਪ ਕਰਿਆ ਕਰੋ / ਬੰਦਾ ਚਾਹੇ ਤਾਂ ਉਮਰ ਨੂੰ ਬੰਨ੍ਹ ਕੇ ਬਿਠਾ ਸਕਦਾ ਹੈ।

''ਇਨ੍ਹਾਂ ਹਿੱਸੇ ਆਉਂਦੀ ਪੈਂਤੀ ਅੱਖਰੀ / ਗੁਆਚ ਗਈ ਹੈ ਛਣਕਣਿਆਂ ਦੀ ਉਮਰੇ। ''

''ਆਪਣੇ ਰੋਂਦੂ ਜਿਹੇ ਹਾਣੀਆਂ ਤੋਂ ਸਾਵਧਾਨ।/ ਇਹ ਤੁਹਾਡੇ ਚਾਵਾਂ ਦੀ ਮਾਚਿਸ ਨੂੰ, / ਸਿੱਲੀ ਕਰ ਦਿੰਦੇ ਨੇ ਹੌਕਿਆਂ ਨਾਲ।/ ਨਾ ਅਗਨ ਨਾ ਲਗਨ/ ਨਿਰੀ ਨੇਸਤੀ ਜਿਹੇ ਪਰਛਾਂਵੇ। ਲਾਗੇ ਨਾ ਲੱਗਣ ਦਿਉ।

ਚਾਵਾਂ ਨਾਲ ਖੇਡਦਿਆਂ ਬੰਦਾ ਬੁੱਢਾ ਨਹੀਂ ਹੁੰਦਾ।//

**....(ਭਾਸ਼ੋ ਜਦ ਵੀ ਬੋਲਦੈ)**

ਸੱਤਾ ਦਾ ਚਿਹਰਾ ਮੁਹਰਾ ਬਹੁਤ ਕਰੂਰ ਹੁੰਦਾ ਹੈ। ਦਿੱਲੀ ਦੇਸ਼ ਦੀ ਕੇਂਦਰੀ ਸੱਤਾ ਦੀ ਪ੍ਰਤੀਕ ਹੈ। ਇਹ ਸਦੀਆਂ ਤੋਂ ਅਨੇਕ ਵੇਰ ਉੱਜੜੀ ਹੈ ਕਵੀ ਦੇ ਸ਼ਬਦਾਂ ਵਿਚ-ਸੱਤ ਵਾਰੀ ਜੋ ਵੱਡਿਆਂ ਤੋਂ ਸੁਣਿਆ। ਪਰ ਦਿੱਲੀ ਦੇ ਉੱਜੜਨ ਦੇ ਨਾਲ ਲੱਖਾਂ ਲੋਕ ਉੱਜੜਦੇ ਹਨ। ਦਿੱਲੀ ਤਾਂ ਮੁੜ ਵੱਸ ਜਾਂਦੀ ਹੈ ਪਰ ਉਸ ਦੇ ਉਜਾੜੇ ਲੋਕ, ਸ਼ਾਇਦ ਸਦੀਆਂ ਤਕ ਭਟਕਦੇ ਫਿਰਦੇ ਹਨ। ਰਾਜੇ ਪਾਂਡਵਾਂ ਦੀ ਨਸਲ, ਹੁਣ ਪੰਡਾਂ ਢੋਂਦੀ ਹੈ। ਮੁਗਲ ਬਾਦਸ਼ਾਹਾਂ ਦੇ ਵੰਸ਼ਿਜ ਰੇਲਵੇ ਸਟੇਸ਼ਨਾਂ ਤੇ ਚਾਹ ਪਿਆਲੀਆਂ ਧੋਂਦੇ ਹਨ। 1984 ਦੀ ਹਿੰਸਾ ਵਿਚ ਮਾਰੇ ਗਏ ਸਿੱਖਾਂ ਦੀਆਂ ਵਿਧਵਾਵਾਂ, ਨਿਆਂ ਲਈ ਦਰ ਦਰ ਭਟਕ ਰਹੀਆਂ ਹਨ। ਆਜ਼ਾਦੀ ਘੁਲਾਟੀਆਂ ਦੀ ਸੰਤਾਨ ਦਰਬਾਨ ਬਣ ਕੇ ਜੂਨ ਗੁਜਰ ਕਰਦੀ ਹੈ। ਇਤਿਹਾਸ ਨਾਲ ਕੋਝਾ ਮਜ਼ਾਕ ਹੈ ਪੁਰਾਣੀਆਂ ਥਾਂਵਾਂ, ਸ਼ਹਿਰਾਂ, ਇਮਾਰਤਾਂ ਦੀ ਧਰਮ ਆਧਾਰਿਤ ਨਾਮ ਬਦਲੀ। ਕਵੀ ਇਸ ਅਸਹਿਜ ਕਰਨ ਵਾਲੇ ਵਰਤਾਰੇ ਤੇ ਬਿਹੰਗਮ ਦ੍ਰਿਸ਼ਟੀ ਪਾਉਂਦਾ ਹੈ-

''ਮਾਲਕ ਪਾਂਡਵ ਪਾਂਡੀ ਬਣ ਗਏ ਨੇ ਰੇਲਵੇ ਸਟੇਸ਼ਨ ਤੇ।/ ਮਰ ਚੱਲੇ ਨੇ ਪੰਡਾਂ ਢੋਂਦੇ ਢੋਂਦੇ।

''ਲੰਗੜਾ ਤੈਮੂਰ ਹੋਵੇ ਜਾਂ ਨਾਦਰ / ਫਰੰਗੀਆਂ ਤੀਕ ਲੰਮੀ ਕਤਾਰ ਅੱਥਰੇ ਘੋੜਿਆਂ ਦੀ ਮਿੱਧਦੇ ਫਿਰੇ ਜੋ ਰੀਝਾਂ ਪਰੁੱਚਾ ਫੁਲਕਾਰੀ ਜਿਹਾ ਦੇਸ਼।

'' ਲਾਲ ਕਿਲੇ ਦੀ ਫਸੀਲ ਵੀ, / ਕੁਫ਼ਰ ਸੁਣ ਸੁਣ ਅੱਕ ਥੱਕ ਗਈ ਹੈ।

ਪੁਰਾਣੀਆਂ ਕਿਤਾਬਾਂ ਓਹੀ ਸਬਕ। / ਸਿਰਫ ਜੀਭ ਬਦਲਦੀ ਹੈ-

''ਕੁਰਬਾਨੀਆਂ ਵਾਲੇ ਪੁੱਛਦੇ ਹਨ, / ਕੌਣ ਹਨ ਇਹ ਟੋਡੀ ਬੱਚੇ? / ਰਾਏ ਬਹਾਦੁਰ, ਸਰਦਾਰ ਬਹਾਦੁਰ, / ਪਰ ਕਿਰਪਾਨ ਬਹਾਦੁਰ ਕਿਧਰ ਗਏ? / ਜਵਾਬ ਮਿਲਦੈ / ਸਾਡੇ ਦਰਬਾਨ ਹਨ ਸ਼ਾਰੀ ਬੂਹਿਆਂ ਤੇ /

''ਜਿਨ੍ਹਾਂ ਦੇ ਗਲਮੇ 'ਚ ਬਲਦੇ ਹਥ ਨੇ ਟਾਇਰਾਂ ਦੇ। / ਰਾਜ ਬਦਲੇ ਨਹੀਂ

ਹਾਲੇ ਡਾਇਰਾਂ ਦੇ।

ਦਿਲੀ ਨਹੀਂ ਉੱਜੜਦੀ ਸਿਰਫ ਉਜਾੜਦੀ ਹੈ।

**..... (ਦਿੱਲੀ ਆਪ ਨਹੀਂ ਉਜੜਦੀ)**

ਕਦੇ ਪ੍ਰੋ. ਮੋਹਨ ਸਿੰਘ ਹੋਰਾਂ ਨੇ ਧਰਤੀ ਦੇ ਦੋ ਟੋਟਿਆਂ ਦਾ ਜ਼ਿਕਰ ਇਕ ਲੋਕਾਂ ਦਾ ਤੇ ਇਕ ਜੋਕਾਂ ਦਾ, ਦੇ ਰੂਪ ਵਿਚ ਕੀਤਾ ਸੀ। ਪਰ ਸਾਡਾ ਕਵੀ ਤਾਂ ਗੱਲ ਹੋਰ ਅੱਗੇ ਲੈ ਜਾਂਦਾ ਹੈ ਜਦੋਂ ਲੋਕਾਂ ਦੇ ਹਿੱਸੇ ਦਾ ਟੋਟਾ ਵੀ ਸਰਕਾਰੀ ਮਿਲੀ ਭੁਗਤ ਨਾਲ ਕਾਰਪੋਰੇਟ ਹੜੱਪ ਰਹੇ ਹਨ –

''ਤੁਸੀਂ ਨਹੀਂ ਜਾਣ ਸੱਕੋਗੇ ਚੂਰੀਆਂ ਖਾਣਿਉਂ।/ ਇਕ ਹੋ ਕੇ ਵੀ ਧਰਤੀ ਦੇ ਦੋ ਟੁਕੜੇ ਨੇ, ਅੱਧਾ ਤੁਹਾਡਾ ਤੇ ਦੂਸਰਾ ਅਧਾ ਵੀ ਸਾਡਾ ਨਹੀਂ।''

**.... (ਕੋਲੋਂ ਲੰਘਦੇ ਹਾਣੀਓ)**

ਕਵੀ ਦੀ ਕਵਿਤਾ ਦੋ ਸੋਮੇ ਹਨ ਉਸਦੇ ਲੋਕ, ਉਹਨਾਂ ਨਾਲ ਵਾਪਰਦਾ ਦੁਖ ਸੁਖ / ਸਾਡਾ ਆਲਾ ਦੁਆਲਾ ਅਤੇ ਦੇਸ਼ ਦੁਨੀਆਂ ਵਿਚ ਵਾਪਰਦੀਆਂ ਘੱਟਨਾਵਾਂ–

''ਉਸ ਕਿਹਾ !/ ਤੂੰ ਕਿੱਥੋਂ ਲੈਂਦਾ ਹੈਂ ਕਵਿਤਾ ਦਾ ਨੀਲਾਂਬਰ। / ਫੁਲਕਾਰੀ ਵਰਗੀ ਧਰਤੀ ਨੂੰ ਕਿਵੇਂ ਗੀਤਾਂ 'ਚ ਪਰੋ ਲੈਂਦਾ ਹੈਂ? / ਮੈਂ ਕਿਹਾ ! / ਸਭ ਕੁਝ ਉਧਾਰਾ ਹੈ, ਏਧਰੋਂ ਓਧਰੋਂ।

**.... (ਮੈਂ ਉਸਨੂੰ ਪੁੱਛਿਆ)**

ਸਾਡੇ ਗੁਰੂ ਸਾਹਿਬਾਨ ਨੇ ਲੜਕੀਆਂ ਮਾਰਨ ਦੇ ਭੈੜੇ ਰਿਵਾਜ ਦੇ ਖਿਲਾਫ ਝੰਡਾ ਬੁਲੰਦ ਕੀਤਾ ਸੀ ਪਰ ਕੰਨਿਆ ਭਰੂਣ ਹੱਤਿਆ ਸਾਡੇ ਸਮੇਂ ਦਾ ਵਰਤਾਰਾ ਬਣ ਗਿਆ ਹੈ। ਗਿੱਲ ਨੇ ਸਮਾਜ ਦੇ ਇਸ ਕੋਹੜ ਤੇ ਵੀ ਉਂਗਲ ਰੱਖ ਕੇ ਆਪਣੀ ਜਾਗ੍ਰਿਤ ਸੋਚ ਦਾ ਸਬੂਤ ਦਿਤਾ ਹੈ ਰੱਖੜੀ ਵਿਆਹ ਦੀਆਂ ਵਾਗਾਂ ਗੁੰਦਣੀਆਂ ਆਦਿ ਰੀਤੀ ਰਿਵਾਜ, ਲੜਕੀਆਂ ਦੀ ਗੈਰ ਹਾਜ਼ਰੀ ਵਿਚ ਕਿਵੇਂ ਨਿਭਣਗੇ।

''ਨਾ ਗਿੱਧੇ ਦੀ ਧਮਕ ਨਾ ਰਿਸ਼ਤਿਆਂ 'ਚ ਚਮਕ।/ ਸਾਰਾ ਕੁਝ ਬਦਰੰਗ ਹੋ ਜਾਂਦਾ ਹੈ ਧੀਆਂ ਬਗੈਰ। / ਪੀਂਘ ਤਰਸਦੀ ਹੈ, / ਸੂਰਜ ਨੂੰ ਹੱਥ ਲਾਕੇ ਪਰਤਣ ਵਾਲੀ ਚੰਚਲੋ ਨੂੰ ਬੇਕਰਾਰ।

''ਕਿਤਾਬਾਂ ਤੇ ਕੁੜੀਆਂ ਪਿਆਰੀਏ। / ਸੁਪਨੇ ਤੇ ਧੀਆਂ ਕਦੇ ਕੁਖ 'ਚ ਨਾ ਮਾਰੀ ਏ।''

**..... (ਕੰਧ ਤੇ ਲਿਖਿਆ ਪੜ੍ਹੋ)**

1947 ਤੋਂ ਪਹਿਲਾਂ ਭਾਰਤ ਅਤੇ ਪਾਕਿਸਤਾਨ ਇੱਕ ਹੀ ਮੁਲਕ ਸੀ। ਬਟਵਾਰੇ ਤੋਂ ਬਾਦ ਪਹਿਲਾਂ ਦੋ ਅਤੇ ਫਿਰ 1971 ਵਿਚ ਤੀਜਾ ਬੰਗਲਾ ਦੇਸ਼, ਇਸ ਧਰਤੀ ਦੇ ਤਿੰਨ ਟੋਟੇ ਹੋ ਗਏ।

ਕਸ਼ਮੀਰ ਦਾ ਮਸਲਾ, ਭਾਰਤ ਪਾਕਿਸਤਾਨ ਵਿਚਾਲੇ ਸਦੀਵੀ ਟਕਰਾਅ ਦਾ ਵਿਸ਼ਾ ਬਣ ਗਿਆ ਹੈ। ਦੋਹਾਂ ਦੇਸ਼ਾਂ ਦੇ ਥੁੜੇ ਟੁੱਟੇ ਪਰਿਵਾਰਾਂ ਦੇ ਬੱਚੇ, ਜੰਗ ਦਾ ਖਾਜਾ ਬਣਦੇ ਹਨ। ਕਵੀ ਹਿਰਦਾ ਤੜਪ ਉੱਠਦਾ ਹੈ ਜਦੋਂ ਹੱਦ ਦੇ ਦੋਹੀਂ ਪਾਸੀਂ, ਬੇਦੋਸ਼ੇ ਗੱਭਰੂਆਂ ਦਾ ਅਜਾਈਂ ਖੂਨ ਵਹਿੰਦਾ ਹੈ। ਸਾਡੀਆਂ ਸਾਂਝੀਆਂ ਦੁਸ਼ਮਣਤਾਂ ਭੁੱਖ, ਅਨਪੜ੍ਹਤਾ, ਮਾੜੀ ਸਿਹਤ, ਜਹਾਲਤ ਅਤੇ ਬੇਰੋਜ਼ਗਾਰੀ ਹਨ। ਹੇਠਲੀ ਕਵਿਤਾ ਵਿਚ ਕਵੀ ਅਖੌਤੀ ਤੁਅਸਬਾਂ ਤੋਂ ਉਪੱਰ ਉੱਠ ਕੇ, ਦੋਹਾਂ ਗੁਆਂਢੀ ਮੁਲਕਾਂ ਲਈ ਅਮਨ ਦੀ ਖ਼ੈਰ ਮੰਗਦਾ ਹੈ–

''ਗਰਜ਼ਾਂ ਖਾਤਰ ਕੱਚਿਆਂ ਵਿਹੜਿਆਂ / ਪੁੱਤਰ ਘੱਲੇ ਕਰਨ ਕਮਾਈਆਂ।/ ਇਹ ਕਿਉਂ ਘਰ ਨੂੰ ਲਾਸ਼ਾਂ ਆਈਆਂ। / ਚਿੱਟੀਆਂ ਚੁੰਨੀਆਂ ਦੇਣ ਦੁਹਾਈਆਂ।

''ਹੱਦਾਂ ਤੇ ਸਰਹੱਦਾਂ ਆਦਮ ਖਾਣੀਆਂ ਡੈਣਾਂ। / ਜਿਸਰਾਂ ਜੰਗ ਤੇ ਗੁਰਬਤ ਦੋਵੇਂ ਸਕੀਆਂ ਭੈਣਾਂ।

ਵਾਰ ਵਾਰ ਇਹ ਖੇਡਣ ਹੋਲੀ। / ਕੁਰਸੀ ਤੇ ਕਲਜੋਗਣ ਬੋਲਣ ਇਕ ਹੀ ਬੋਲੀ।

ਸਿੱਧੇ ਮੂੰਹ ਨਾ ਦੇਂਦੀਆਂ ਉੱਤਰ। / ਖਾ ਚੱਲੀਆਂ ਨੇ ਸਾਡੇ ਪੁੱਤਰ। / ਨਾਲ ਲਪੇਟਣ ਦੇ ਕੰਮ ਲੱਗੇ ਕੌਮੀ ਝੁੰਡੇ। / ਹੁਕਮ ਹਕੂਮਤ ਖਾਣ 'ਚ ਰੁੱਝੇ ਹਲਵੇ ਮੰਡੇ।

''ਰਾਵੀ ਤੇ ਜਿਹਲਮ ਦਾ ਪਾਣੀ / ਅੱਜ ਸੁੱਕਿਆ ਸੁਣ ਦਰਦ ਕਹਾਣੀ।/ ਏਧਰ ਓਧਰ ਲਾਸ਼ਾਂ ਦੇ ਅੰਬਾਰ ਨਾ ਲਾਉ। / ਨਫਰਤ ਦੀ ਅੱਗ ਸਦਾ ਫੂਕਦੀ ਸੁਪਨੇ ਸੂਹੇ।

ਚੁੱਲ੍ਹਿਆਂ ਅੰਦਰ ਬੀਜੇ ਘਾਹ ਕਰਦੀ ਬੰਦ ਬੂਹੇ।

ਇਹ ਮਾਰੂ ਹਥਿਆਰ ਪਾੜਦੇ ਸਾਡੇ ਬਸਤੇ । / ਬੰਬ ਬੰਦੂਕਾਂ ਖਾ ਚੱਲੀਆਂ ਨੇ ਪਿਆਰ ਚੁਰਸਤੇ। / ਮਿੱਧਣ ਸੁਰਖ ਗੁਲਾਬ ਨਾ ਸਮਝਣ ਹਾਥੀ ਮਸਤੇ।

''ਸ਼ਮਸ਼ਾਨਾਂ ਦੀ ਬਲਦੀ ਮਿੱਟੀ ਕੂਕ ਪੁਕਾਰੇ। / ਧਰਤੀ ਨੂੰ ਨਾ ਲੰਮ ਸਲੰਮੀ ਕਬਰ ਬਣਾਓ।''

**.... (ਦਰਦ ਨਾਮਾ)**

ਅੱਜ ਦੇਸ਼ ਕਾਰਪੋਰੇਟਾਂ ਦੇ ਦਲਾਲਾਂ ਦੇ ਹੱਥ ਵਿਚ ਆ ਗਿਆ ਹੈ। ਭੜਕਾਊ ਨਾਹਰੇ ਸੱਤਾ ਦੀ ਕੁਰਸੀ ਦਾ ਮੰਤਰ ਹੈ, ਪਰ ਸ਼ਾਇਰ ਤਾਂ ਸਾਨੂੰ ਸੁਚੇਤ ਕਰ ਰਿਹਾ ਹੈ –

ਦਾਣਾ ਨਾ ਉਗਾਇਆ ਜਿਨ, / ਸੂਈ ਨਾ ਬਣਾਈ ਘੜੀ, / ਅੱਠੋ ਪਹਿਰ ਰਹੇ ਗਲਤਾਨ ਜੋ ਦਲਾਲੀਆਂ 'ਚ। / ਬਦਲੇ ਦੀ ਗੱਲ ਜਿਹੜਾ ਸਾਡੇ ਮੱਥੇ ਬੀਜਦਾ ਹੈ, /ਕਦੇ ਵੀ ਨਾ ਪੀਣਾ ਜ਼ਹਿਰ ਐਸੀਆਂ ਪਿਆਲੀਆਂ 'ਚ।''

**...(ਵਕਤ ਬੋਲਦਾ ਹੈ)**

ਸਾਡੇ ਦੇਸ਼ ਦੇ ਜ਼ਾਤ ਪਾਤੀ ਸਮਾਜ ਵਿਚ ਕਥਿਤ ਨੀਵੀਆਂ ਜਾਤਾਂ ਦੇ ਦਿਲਾਂ ਤੇ, ਕਹੇ ਜਾਂਦੇ ਉੱਚੀਆਂ ਜ਼ਾਤਾ ਵਾਲੇ, ਨਸ਼ਤਰ ਕਿੰਜ ਚਲਾਉਂਦੇ ਹਨ, ਕਵੀ ਆਪਣੀ ਕਵਿਤਾ ਵਿਚ ਬਹੁਤ ਗਹਿਰਾ ਉੱਤਰ ਕੇ ਬਿਆਨਦਾ ਹੈ, ਜਦੋਂ ਕਾਨੂੰਨੀ ਪ੍ਰਾਵਧਾਨ ਵੀ ਉਹਨਾਂ ਦੇ ਕਿਸੇ ਕੰਮ ਨਹੀਂ ਆਉਂਦੇ–

''ਕਾਨੂੰਨ ਨੂੰ ਵੀ ਟਿੱਚ ਜਾਣਦੇ ਨੇ ਇਹ / ਧੱਕਾ ਕਰਕੇ ਆਪੇ ਆਖਦੇ ਸਬੂਤ ਪੇਸ਼ ਕਰੋ।'/ ਦਿਲ ਦੇ ਜ਼ਖਮ ਐਕਸਰੇ 'ਚ ਨਹੀਂ ਆਉਂਦੇ। / ਹੌਕਿਆਂ ਦੀ ਸਕੈਨਿੰਗ ਨਹੀਂ ਹੁੰਦੀ। ਰੂਹ ਤੇ ਪਈਆਂ ਲਾਸ਼ਾਂ ਦਾ ਜੁਰਮ ਨਹੀਂ ਬਣਦਾ। / ਅਰਜ਼ੀ ਵਿਚ ਇਹ ਸਾਰਾ ਕੁਝ ਕਿਵੇਂ ਲਿਖੀਏ ।/ ਸਬੂਤ ਤਾਂ ਨੰਗੀ ਅੱਖ ਹੀ ਵੇਖ ਸਕਦੀ। / ਇਹ ਜਬਰ ਜਾਨਣ ਲਈ / ਤੀਸਰਾ ਨੇਤਰ ਚਾਹੀਦਾ ਹੈ। / ਉਹੀ ਗੈਰ ਹਾਜ਼ਰ ਹੈ।//

**.....( ਪਰਜਾਪਤ)**

ਇਸ ਸੰਗ੍ਰਹਿ ਵਿਚ ਕੁਝ ਆਮ ਅਤੇ ਕੁਝ ਖ਼ਾਸ ਵਿਅਕਤੀਆਂ ਦੇ ਰੇਖਾ ਚਿਤਰ ਬੜੇ ਦਿਲਕਸ਼ ਅੰਦਾਜ਼ ਵਿਚ ਲਿਖੇ ਗਏ ਹਨ। ''ਨੰਦੋ ਬਾਜੀਗਰਨੀ'' ਬਾਜੀਗਰ ਜੀਵਨ ਜਾਚ ਅਤੇ ਸੱਭਿਆਚਾਰ ਦੀ, ਕਬੀਲਾਈ ਸੋਚ ਨਾਲ ਪ੍ਰੁਣਾਈ, ਪ੍ਰਤੀਨਿਧ ਪਾਤਰ ਹੈ। ਉਸ ਨੇ ਸਾਰੀ ਉਮਰ ਬੇਸ਼ਕ ਲੋਕਾਂ ਦੇ ਘਰੋਂ ਮਿਲੇ ਆਟੇ ਦਾਣੇ ਦੇ ਸਿਰ ਤੇ ਗੁਜ਼ਾਰਾ ਕੀਤਾ ਹੈ, ਪਰ ਉਸ ਦਾ ਮੰਗਣਾ, ਮੰਗਤਿਆਂ ਵਰਗਾ ਨਹੀਂ ਸਗੋਂ ਆਪਣੀ ਕਿਰਤ ਦਾ ਇਵਜ਼ਾਨਾ ਵਸੂਲਣ ਜਿਹਾ ਹੈ। ਲੋਕਾਂ ਦਾ ਮਨੋਰੰਜਨ ਕਰਦਿਆਂ ਜੁਆਨ ਪੁੱਤਰ ਸੂਲੀ ਦੀ ਤੀਹਰੀ ਛਾਲ ਲਾਉਂਦਾ ਮਾਰਿਆ ਗਿਆ। ਇਹ ਦਰਦ ਨੰਦੋ ਨੇ ਸਾਰੀ ਉਮਰ ਹੰਡਾਇਆ। ਆਪਣੇ ਭਾਈਚਾਰੇ ਦੀਆਂ ਰਵਾਇਤਾਂ ਦੀ ਸਦਾ ਪਾਲਣਾ ਕਰਨ ਵਾਲੀ ਨੰਦੋ, ਇਕ ਮੂਕ ਵੇਦਨਾ, ਬੇਗਾਨਗੀ, ਥੁੜੇ ਟੁੱਟੇ ਜੀਵਨ ਦੀ ਵਿਚਾਰਗੀ ਨੂੰ ਕਦੇ ਆਪਣੇ ਉਪਰ ਹਾਵੀ ਨਹੀਂ ਹੋਣ ਦਿੰਦੀ। ਸਬਰ ਸ਼ੁਕਰ ਦੀ ਮੂਰਤ ਨੰਦੋ।

''ਨੰਦੋ ਚਲੰਤ ਰੇਡੀਓ ਸੀ ਬਿਨ ਬੈਟਰੀ।/ ਤੁਰਦੀ ਫਿਰਦੀ ਅਖਬਾਰ ਸੀ, / ਬਿਨ ਅੱਖਰੋਂ ਸਥਾਨਕ ਖਬਰਾਂ ਵਾਲੀ।/ ਵੀਹ ਤੀਹ ਪਿੰਡਾਂ ਦੀ ਸਾਂਝੀ ਬੁੱਕਲ ਸੀ ਨੰਦੋ। / ਦੁਖ ਸੁਖ ਪੁੱਛਦੀ, ਕਦੇ ਆਪਣਾ ਨਾ ਦੱਸਦੀ।/ ਦੀਵੇ ਵਾਂਗ ਬਲਦੀ ਅੱਖ ਵਾਲੀ ਨੰਦੋ, / ਬੁਰੇ ਭਲੇ ਦਾ ਨਿਖੇੜ ਕਰਦੀ/ ਪੂਰੇ ਪਿੰਡ ਨੂੰ ਦੱਸਦੀ / ਨੀਤੋਂ ਬਦਨੀਤਾਂ ਤੇ ਸ਼ੁਭ ਨੀਤਾਂ ਬਾਰੇ।//

**.... (ਨੰਦੋ ਬਾਜੀਗਰਨੀ)**

ਦੇਸ਼ ਤਾਂਡਵ ਪੰਥੀ ਤਮਾਸ਼ਬੀਨਾਂ ਦੇ ਹੱਥ ਆ ਗਿਆ ਹੈ, ਜਿਸ ਵਿਚ ਕੁਝ ਕੁ 'ਤਰੱਕੀ ਗਮਾਂ' ਨੂੰ ਸਿਰਫ ਉਨ੍ਹਾਂ ਦੀ ਤਰੱਕੀ ਦੀ ਫ਼ਿਕਰ ਹੈ, ਜੋ ਟਾਂਗੇ ਵਾਲੇ ਘੋੜੇ ਜਿਉਂ ਸਿਰਫ ਘਰ ਤੋਂ ਦਫ਼ਤਰ ਤੇ ਵਾਪਿਸ ਘਰ ਦਾ ਹੀ ਸਫ਼ਰ ਤਹਿ ਕਰੀ ਜਾਂਦੇ ਹਨ। ਕਵੀ ਪੰਜਾਬ ਯੂਨੀਵਰਸਿਟੀ ਦੀਆਂ ਵਿਦਿਅਰਥੀ ਯੂਨੀਅਨ ਦੀਆਂ ਚੋਣਾਂ ਵਿਚ, ਬਾਦ-ਸ਼ਾਹੀ ਕਿਲ੍ਹਾ ਤੋੜਨ ਵਾਲੀ, ਕਨੂਪ੍ਰਿਸ ਨੂੰ 'ਤਬਦੀਲੀ ਦੀ ਸਿੱਕ ਆਖ ਕੇ, ਉਸਦਾ ਅਭਿਨੰਦਨ ਕਰਦਾ ਹੈ। ਉਹ ਕਠੂਆ ਵਿਚ ਮਾਰੀ ਗਈ ਅਸਫਾ ਨੂੰ ਆਪਣੇ ਚਿਤਰ ਵਿਚ ਪਰੋਣ ਵਾਲੇ, ਪੰਜਾਬੀ ਯੁਵਾ ਚਿਤਰਕਾਰ, ਗੁਰਪ੍ਰੀਤ ਦੀ ਕਲਾ ਨੂੰ ਵੀ ਸਲਾਮ ਕਰਦਾ ਹੈ। ਡੂੰਘੇ ਬੋਰ ਵੈੱਲ ਵਿਚ ਡਿੱਗ ਕੇ ਜਾਨ ਗੁਆਉਣ ਵਾਲੇ ਬੱਚੇ, ਫ਼ਤਹਿ ਬੀਰ ਦੇ ਮਾਧਿਅਮ ਨਾਲ ਸ਼ਾਇਰ ਇਹ ਨੁਕਤਾ ਉਭਾਰਦਾ ਹੈ ਕਿ ਇੱਕੀਵੀਂ ਸਦੀ ਦੇ ਵਿਗਿਆਨ ਤਕਨੀਕ ਦੇ ਯੁੱਗ ਵਿਚ ਵੀ ਸਾਡਾ ਮੁਲਕ ਤਾਂ ਰੱਬ ਆਸਰੇ ਚੱਲ ਰਿਹਾ ਹੈ। ਦੇਸ਼ ਵਿਚ ਹਾਲੀਆ ਸਮੇਂ ਫੈਲੇ ਕਰੋਨਾ ਵਾਇਰਸ ਤੋਂ ਪੀੜਾ ਗ੍ਰਸਤ ਲੋਕਾਂ ਨੂੰ ਇਹ ਕਵਿਤਾ ਜ਼ੁਬਾਨ ਦਿੰਦੀ ਹੈ-

''ਇਸ ਵਾਇਰਸ ਦੀ ਦੋਸਤੀ ਹੁਕਮ ਹਕੂਮਤ ਨਾਲ। / ਭੁੱਖਿਓ ਨਾ ਕੁਝ ਮੰਗਿਉ, ਕੁਰਸੀ ਤੋਂ ਕੁਝ ਸਾਲ।''

**.... (ਵਕਤ ਨਾਮਾ ਸੰਸਾਰ)**

ਭੁੱਖ, ਬੀਮਾਰੀ, ਥੁੜਾਂ, ਮੌਤਾਂ, ਪਰਵਾਸੀ ਜੀਵਨ, ਇਲਾਜ ਦਾ ਨਾਕਾਫੀ ਹੋਣਾਂ, ਆਕਸੀਜਨ ਲਈ ਮਾਰਾ ਮਾਰੀ, ਕਵੀ ਇਸ ਸਭ ਦਾ ਪਰਤੱਖ ਦਰਸ਼ੀ ਹੈ-

ਅਜਬ ਚਰਖੜੀ ਪਿੰਡ ਦੀ ਰੂਹ ਹੈ।/ ਟਿੰਡਾਂ ਭਰ ਭਰ ਆਉਂਦੇ ਅੱਥਰੂ/ ਜ਼ਿੰਦਗੀ ਬਣ ਗਈ ਅੰਨ੍ਹਾਂ ਖੂਹ ਹੈ।/ ਇਸ ਦੀ ਹਾਲ ਪਵੇ ਨਾ ਮੈਥੋਂ। / ਕਿੰਨਾਂ ਜ਼ਹਿਰੀ ਪਾਣੀ ਹਾਲੇ, ਅੱਖੀਆਂ ਅੰਦਰੋਂ ਸਿੰਮਣਾ ਬਾਕੀ।''

**.... (ਅੰਨ੍ਹਾ ਖੂਹ)**

ਇਉਂ ਇਸ ਸੰਗ੍ਰਹਿ ਦੇ ਸਿਰਲੇਖ ਵਾਲੀ ਕਵਿਤਾ ਚਰਖੜੀ ਦੇ ਤਿੰਨ ਅਰਥ ਮਿਲਦੇ ਹਨ। ਉਹ ਚਰਖੜੀ ਜਿਸ ਨਾਲ ਪਤੰਗ ਉਡਾਈ ਜਾਂਦੀ ਹੈ ਜੋ ਕਵੀ ਮੁਤਾਬਿਕ ਬਦਲਦੇ ਵਕਤ ਦੀ ਸੂਚਕ ਹੈ-

ਗਮ ਗੀਨ ਜਿਹਾ ਦਿਲ ਭਾਰੀ ਹੈ, ਬਣ ਚੱਲਿਆ ਨਿਰੀ ਮਸ਼ੀਨ ਜਿਹਾ,
ਦਿਨ ਰਾਤ ਚਰਖੜੀ ਘੁੰਮੇ ਪਈ, / ਹੁਣ ਰੋਣ ਲਈ ਹੀ ਵਕਤ ਨਹੀਂ।''

**..... (ਚਰਖੜੀ)**

ਦੂਸਰੇ ਅਰਥ ਹਨ ਚਰਖੇ ਵਾਲੀ ਚਰਖੜੀ, ਇਤਿਹਾਸ ਦਾ ਉਹ ਪਹੀਆ ਜੋ ਸ਼ਹਾਦਤਾਂ ਨਾਲ ਹੀ ਅੱਗੇ ਨੂੰ ਤੋਰਿਆ ਜਾਂਦਾ ਹੈ। ਆਮ ਤੌਰ ਤੇ 'ਚਰਖੜੀ' ਸ਼ਬਦ ਸੁਣਿਆਂ, ਇਸ ਤੇ ਲਟਕਦਾ, ਅਠਾਰ੍ਹਵੀਂ ਸਦੀ ਦਾ ਤਪੱਸਵੀ ਤੇ ਕਿਰਤੀ-ਸਿੱਖ-ਸ਼ਹੀਦ, ਭਾਈ ਤਾਰੂ ਸਿੰਘ ਹੋਰਾਂ ਦਾ ਚਿੱਤਰ ਸਾਕਾਰ ਹੁੰਦਾ ਹੈ। ਕਰੋਨਾ ਕਾਲ ਵਿਚ ਰੂਹ ਨੂੰ ਪਿੰਜਣ ਵਾਲੀ ਚਰਖੜੀ ਚਲਦੀ ਹੈ।

ਪੰਜਾਬ ਵਿਚ ਸ਼ਬਦ ਚਿਤਰਾਂ ਦੀ ਪਰੰਪਰਾ ਬੇਸ਼ਕ ਗੁਰੂ ਨਾਨਕ ਜੀ ਤੋਂ ਤੁਰਦੀ ਹੋਈ, ਮੋਹਨਜੀਤ ਹੋਰਾਂ ਤੱਕ ਆਉਂਦਿਆਂ ਪੂਰੇ ਜਲੌਅ ਵਿਚ ਮੂਰਤੀਮਾਨ ਹੁੰਦੀ ਹੈ, ਪਰ ਚਰਖੜੀ ਵਿਚ ਛਪੇ ਆਪਣੇ ਕੁਝ ਆਮ ਤੇ ਖਾਸ ਸ਼ਬਦ ਚਿਤਰਾਂ ਦੁਆਰਾ, ਗੁਰਭਜਨ ਗਿੱਲ ਵੀ ਇੱਕ ਵੱਡਾ ਸ਼ਬਦ ਚਿਤਰ ਸਿਰਜਕ, ਨਜ਼ਰ ਆਉਂਦਾ ਹੈ। ਵਿਅੰਗਕਾਰ ਭੂਸ਼ਨ ਧਿਆਨ ਪੁਰੀ ਦਾ ਕੁਝ ਸਤਰਾਂ ਵਿਚ ਹੀ ਅਗੇਤਰ-ਪਛੇਤਰ, ਚਿਹਰਾ-ਮੋਹਰਾ ਬਿਆਨ ਦਿੰਦਾ ਹੈ-

ਨਾਮਧਾਰੀਆਂ ਦਾ ਬੇਅੰਤ ਸਰੂਪ ਸ਼ਰਮਾ। / ਸਾਹਿਤ ਦਾ ਭੂਸ਼ਨ / ਬਾਪੂ ਅਮਰ ਨਾਥ ਸ਼ਾਦਾਬ ਦਾ ਸਪੁੱਤਰ। / ਕਲਾਨੌਰੀਆਂ ਦਾ ਦੋਹਤਰ ਵਾਨ।

ਰੁਕ ਰੁਕ ਬੋਲਦਾ, ਤੇਜ਼ ਤੇਜ਼ ਲਿਖਦਾ ਤੇ ਕਹਿੰਦਾ, / ਮੈਂ ਕਿਸੇ ਵਸਤਰ ਕਿਸੇ ਪੋਸ਼ਾਕ ਦਾ ਨਿੰਦਕ ਨਹੀਂ, / ਮੈਂ ਸਗੋਂ ਕਹਿੰਦਾ ਕਿ ਵਸਤਰ ਪਹਿਨ ਕੇ ਨੰਗੇ ਰਹੋ। ਇਹ ਨਾ ਹੋਵੇ ਕਿ ਤੁਹਾਨੂੰ, / ਇਸ਼ਟ ਮੰਨ ਬੈਠੇ ਸਮਾਂ, / ਤੇ ਤੁਸੀਂ ਸਾਰੀ ਉਮਰ ਦੀਵਾਰ ਤੇ ਟੰਗੇ ਰਹੋ।''

**....(ਭੂਸ਼ਨ ਧਿਆਨ ਪੁਰੀ ਨੂੰ ਮਿਲਦਿਆਂ)**

ਸਰਦਾਰਨੀ ਜਗਜੀਤ ਕੌਰ ਨਾਲ, ਫੁੱਲ ਵਿਚ ਖੁਸ਼ਬੋਈ ਵਾਂਗ, ਉਮਰ ਗੁਜ਼ਾਰਨ ਵਾਲਾ ਸੰਗੀਤਕਾਰ ਖੱਯਾਮ, ਬਾਬਾ ਫਰੀਦ, ਸ਼ਾਹ ਹੁਸੈਨ ਅਤੇ ਬੁੱਲ੍ਹੇ ਸ਼ਾਹ ਦੀ ਸੁਲਾਹਕੁਲ ਪਰੰਪਰਾ ਨੂੰ ਅੱਗੇ ਤੋਰਦਾ, ਫੈਜ਼ ਅਹਿਮਦ ਫੈਜ਼ ਦੀ ਕਵਿਤਾ ਵਾਂਗ, ਬੰਧਨ ਮੁਕਤ ਹੋ ਕੇ ਵਿਚਰਦਾ ਹੈ।

'ਕਿਤੇ ਨਹੀਂ ਗਿਆ ਖੱਯਾਮ।/ ਇੱਥੇ ਹੀ ਕਿਤੇ ਗੁਲਜ਼ਾਰ ਜਾਂ / ਜਾਵੇਦ ਅਖਤਰ ਦੇ ਸ਼ਬਦਾਂ 'ਚੋਂ/ਸੁਰਵੰਤੇ ਅਰਥਾਂ ਦੀ/ਤਲਾਸ਼ ਕਰ ਰਿਹਾ ਹੋਵੇਗਾ।'

**... (ਕਿਤੇ ਨਹੀਂ ਜਾਵੇਗਾ ਖੱਯਾਮ)**

''ਸੂਰਜ ਮੁਖੀ ਦੇ ਖੇਤ ਵਾਂਗ ਖਿੜਨ ਵਾਲੇ'', ਸਿਆਸਤ ਦਾਨ ਘੱਟ ਪਰ ਸੱਭਿਆਚਾਰਕ ਕਾਮੇ ਜਿਉਂ ਪਛਾਣ ਬਨਾਉਣ ਵਾਲੇ ਜਗਦੇਵ ਸਿੰਘ ਜੱਸੋਵਾਲ ਨੂੰ ਉਸ ਦੇ ਜਾਣ ਦੇ ਬਾਅਦ ਵੀ ਕਵੀ ਦੇ ਘਰ ਦੀਆਂ ਪੌੜੀਆਂ ਉਡੀਕ ਰਹੀਆਂ। ਵੱਡੇ ਫ਼ਿਕਰਾਂ ਤੇ ਵੱਡੇ ਟੀਚਿਆਂ ਵਾਲੇ ਦਬੰਗ ਸੱਜਣ ਨੇ ਜੀਵਨ ਦਾ ਹਰ ਪਲ, ਸੱਜਣਾਂ, ਮਿੱਤਰਾਂ ਲੋੜਵੰਦਾਂ ਦੇ ਲੇਖੇ ਲਾਉਂਦਿਆਂ ਬਿਤਾਇਆ।

''ਨਿਰਮਲਾ ਨਿੰਦਰਾ ਰਵਿੰਦਰਾ / ਚਲੋ ਬਟਾਲੇ / ਕੋਟਲਾ ਸ਼ਾਹੀਆਂ ਖੇਡਾਂ ਨੇ। / ਪਿਰਥੀਪਾਲ ਉਡੀਕਦੈ। / ਖਤਰਾਵੀਂ ਦਿਲਬਾਗ ਨਾਲ/ ਮੇਲੇ ਦੀ ਵਿਉਂਤ ਬਣਾਉਣੀ ਹੈ। / ਰਾਹ 'ਚ ਮਿਲਣਾ ਹੈ ਜਥੇਦਾਰ ਕਰਮ ਸਿੰਘ ਨੂੰ/ ਮੇਰਾ ਜੇਲ੍ਹ ਸਾਥੀ ਹੈ ਮੋਰਚਿਆਂ ਦਾ। ਕਾਮਰੇਡ ਜਗਜੀਤ ਸਿੰਘ ਅਨੰਦ ਵੀ ਢਿੱਲਾ ਹੈ। / ਬਾਬੇ ਬਕਾਲੇ ਜੋਗਾ ਸਿੰਘ ਜੋਗੀ ਉਡੀਕਦੈ। ਬਰਕਤ ਸਿੱਧੂ ਵੀ ਬੀਮਾਰ ਹੈ ਮੋਗੇ। ਚਲੋ/ ਚਲੋ/ ਚਲੋ। ਭਾਈ।

**(ਹੁਣੇ ਆਏਗਾ ਪੌੜੀਆਂ ਚੜ੍ਹਦਾ)**

ਨਾਮਧਾਰੀ ਪੰਥ ਦੇ ਮੁਖੀ, ਸਤਿਗੁਰੂ ਜਗਜੀਤ ਸਿੰਘ ਜੀ, ਗਿੱਲ ਲਈ ਕੰਢਿਆ ਤੱਕ ਭਰਿਆ ਉਹ ਦਰਿਆ ਸਨ, ਜਿਸ ਵਿਚ ਸਦੀ ਭਰ ਨਿਰਮਲ ਨੀਰ ਵਗਦਾ ਰਿਹਾ। ਸਤਿਗੁਰੂ ਜੀ ਦੀ ਬਹੁ ਆਯਾਮੀ ਸ਼ਖ਼ਸ਼ੀਅਤ ਨੂੰ ਗੁਰਭਜਨ ਗਿੱਲ ਬੜਾ ਨੇੜਿਉਂ ਨਿਹਾਰਦਾ ਰਿਹਾ ਸੀ ਤਾਂ ਹੀ ਉਹ ਲਿਖ ਸੱਕਿਆ-

''ਖੇਡ ਮੈਦਾਨੇ ਦੇ ਦਿਲਬਰੀਆਂ। / ਮਿਹਰਵੰਤ ਨੇ ਮਿਹਰਾਂ ਕਰੀਆਂ। / ਨਾਲ ਮੈਡਲਾਂ ਝੋਲੀਆਂ ਭਰੀਆਂ।/ ਖੁਸ਼ਕ ਉਮੀਦਾਂ ਹੋਈਆਂ ਹਰੀਆਂ / ਸ਼ੁਭਕਰਮਨ ਦਾ ਪੰਥ ਦਿਸੇਰਾ, ਕਦੇ ਵੀ ਨਾ ਟਰਿਆ।

''ਸ਼ਬਦ ਸਾਧਕਾਂ ਦਾ ਦੁੱਖ ਹੰਤਾ।/ ਸੁਰ ਦਾ ਭੇਤੀ ਖ਼ੁਦ ਸੁਰਵੰਤਾ। / ਸਿਮਰਨ ਸੇਵੀ ਜਾਪ ਜਪੰਤਾ।/ ਰਸਨਾ ਤੋਂ ਰੱਜ ਕੇ ਰਸਵੰਤਾ।/ ਰਾਮ, ਹਰੀ, ਪਰਤਾਪੀ ਸੂਰਜ, ਚਾਨਣ ਹੀ ਝਰਿਆ।''

**.... (ਨਿਰਮਲ ਨੀਰ)**

ਬ੍ਰਿਟਿਸ਼ ਰਾਜ ਵੇਲੇ ਉਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਵਿਚ ਬ੍ਰਿਟਿਸ਼ ਸੱਤਾ ਤੋਂ ਨਾਬਰ ਪਠਾਣਾਂ ਨੂੰ ਮਾਰਨ ਵਾਲੇ, ਅੰਗਰੇਜ਼ ਸਰਕਾਰ ਵੱਲੋਂ ਲੜਦੇ, ਸਿੱਖ ਫੌਜੀਆਂ ਦੀ ਬਹਾਦਰੀ ਦੇ ਕਸੀਦਿਆਂ ਨੂੰ ਗਿੱਲ ਪਹਿਲੀ ਵੇਰ ਕਾਟੇ ਹੇਠ ਲਿਆਕੇ, ਆਪਣੀ ਲੋਕ ਭਗਤੀ ਦਾ ਸਬੂਤ ਦਿੰਦਾ ਹੈ। ਬੁੱਧ, ਵਿਵੇਕ ਨਾਲ ਭਰਪੂਰ, ਇਸ ਕਾਵਿ ਸੰਗ੍ਰਹਿ ਦਾ ਪਾਠ, ਦਿਲ ਦਿਮਾਗ ਦੀਆਂ ਅਨੇਕ ਹਨੇਰੀਆਂ ਨੁੱਕਰਾਂ ਨੂੰ ਰੋਸ਼ਨ ਕਰਨ ਵਾਲਾ ਹੈ। ਇਸ ਦੇ ਪਾਠ ਵਿਚੋਂ ਪਰਾਪਤ ਹੋਣ ਵਾਲੀ ਕਾਵਿ ਅਨੰਦ ਦੀ ਅਨੁਭੂਤੀ, ਕਵਿਤਾ ਦੇ ਪਾਠਕਾਂ ਨੂੰ ਕਦੇ ਕਦੇ ਹੀ ਮਿਲਦੀ ਹੈ। ਅਖੀਰ ਵਿਚ ਭੂਮਿਕਾ ਲੇਖਕ ਡਾ. ਸਰਬਜੀਤ ਸਿੰਘ ਦੇ ਹੇਠਲੇ ਸ਼ਬਦਾਂ ਨਾਲ ਸੌ ਫ਼ੀ ਸਦੀ ਸਹਿਮਤ ਹੁੰਦਿਆਂ, ਮੈਂ ਗੱਲ ਨੇੜੇ ਲਾਉਂਦਾ ਹਾਂ- ''ਗੁਰਭਜਨ ਗਿੱਲ ਦਾ ਇਹ ਕਾਵਿ ਸੰਗ੍ਰਹਿ ਵਿਭਿੰਨ ਸ਼ੇਡਜ਼ ਅਤੇ ਰੰਗਾਂ ਦਾ ਕਾਵਿ ਸੰਗ੍ਰਹਿ ਹੈ। ਇਹ ਪ੍ਰਕੀਤਕ ਅਤੇ ਸਰੋਦੀ ਮੰਸ਼ਾ ਨਾਲ ਭਰਪੂਰ ਪੰਜਾਬੀ ਸੱਭਿਆਚਾਰ ਦੀ ਸੰਵੇਦਨਾ ਵਾਲਾ ਹੈ। ਇਹ ਗੁਰਭਜਨ ਗਿੱਲ ਦੇ ਕਾਵਿਕ ਵਿਕਾਸ ਦਾ ਸੂਚਕ ਵੀ ਹੈ ਅਤੇ ਪੰਜਾਬੀ ਕਵਿਤਾ ਦੇ ਘੇਰੇ ਨੂੰ ਮੋਕ੍ਹਲਾ ਵੀ ਕਰਦਾ ਹੈ। ਇਸ ਸੰਗ੍ਰਹਿ ਨਾਲ ਪ੍ਰੋ. ਗੁਰਭਜਨ ਗਿੱਲ ਦੀ ਕਾਵਿ-ਸ਼ਖਸ਼ੀਅਤ ਹੋਰ ਗੂੜ੍ਹੀ ਹੋਵੇਗੀ।''

**ਮੋਬਾ.: 9996371716**
**ਪਿੰਡ ਤੇ ਡਾਕ ਕਰੀਵਾਲਾ**
**ਜਿ. ਸਿਰਸਾ , 125011 ਹਰਿਆਣਾ**

– ਪ੍ਰੋ. (ਡਾ.) ਮਨਜੀਤ ਸਿੰਘ

# ਆਸਾ ਕੀ ਵਾਰ

'ਆਸਾ ਕੀ ਵਾਰ' ਗੁਰੂ ਨਾਨਕ ਦੇਵ ਜੀ ਦੁਆਰਾ ਰਚੀ ਗਈ ਇਕ ਹੋਰ ਮਹੱਤਵਪੂਰਨ ਲੰਮੀ ਬਾਣੀ ਹੈ। ਇਸ ਅਧਿਆਤਮਕ ਵਾਰ ਦੀ ਰਚਨਾ 24 ਪਉੜੀਆਂ ਵਿਚ ਮੁਕੰਮਲ ਹੋਈ ਹੈ। ਬੁਨਿਆਦੀ ਤੌਰ 'ਤੇ ਇਹ 'ਆਸਾ ਰਾਗ' ਵਿਚ ਗਾਈ ਜਾਣ ਵਾਲੀ ਬਾਣੀ ਰਚਨਾ ਹੈ। ਇਸ ਸੰਬੰਧ ਵਿਚ ਜ਼ਿਕਰਯੋਗ ਹੈ ਕਿ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਸੰਪਾਦਤ ਕਰਨ ਵਕਤ ਹਰੇਕ ਪਉੜੀ ਦੇ ਨਾਲ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਦੇਵ ਜੀ ਦੁਆਰਾ ਉਚਾਰੇ ਗਏ ਸਲੋਕਾਂ ਨੂੰ ਵੀ ਅੰਕਿਤ ਕਰ ਦਿੱਤਾ। ਇਨ੍ਹਾਂ ਸਲੋਕਾਂ ਦੀ ਕੁੱਲ ਗਿਣਤੀ 59 ਹੈ। ਇਨ੍ਹਾਂ ਵਿਚੋਂ 44 ਸਲੋਕ ਗੁਰੂ ਨਾਨਕ ਸਾਹਿਬ ਦੁਆਰਾ ਉਚਾਰੇ ਗਏ ਹਨ ਅਤੇ ਬਾਕੀ ਦੇ 15 ਸਲੋਕ ਗੁਰੂ ਅੰਗਦ ਦੇਵ ਜੀ ਦੀ ਬਾਣੀ-ਰਚਨਾ ਦੇ ਸੂਚਕ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਬਾਣੀ ਦਾ ਸਿਰਲੇਖ ''ਆਸਾ ਮਹਲਾ ੧॥ ਵਾਰ ਸਲੋਕਾ ਨਾਲਿ, ਸਲੋਕ ਭੀ ਮਹਲੇ ਪਹਿਲੇ ਕੇ ਲਿਖੇ॥'' ਦਰਜ਼ ਹੈ। ਜਦੋਂ ਕਿ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ (Index) ਵਿਚ, ਇਸ ਦਾ ਸਿਰਲੇਖ ਸਿਰਫ਼ 'ਆਸਾ ਕੀ ਵਾਰ ਮਹਲਾ ੧' ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਬਾਣੀ 462 ਅੰਗ ਤੋਂ 475 ਅੰਗ ਤੀਕ ਅੰਕਿਤ ਹੈ। ਜਿਵੇਂ ਕਿ ਅਸੀਂ ਸਭ ਜਾਣਦੇ ਹੀ ਹਾਂ ਕਿ 'ਗੁਰੂ ਗ੍ਰੰਥ ਸਾਹਿਬ' ਸਿੱਖ ਧਰਮ ਦਾ 'ਪਵਿੱਤਰ ਗ੍ਰੰਥ' (sacred scripture) ਹੈ। ਸਿੱਖ ਧਰਮ ਦੇ ਅੰਤਰਗਤ ਇਸ ਧਾਰਮਕ ਗ੍ਰੰਥ ਨੂੰ 'ਪਰਗਟ ਗੁਰਾਂ ਕੀ ਦੇਹ' (Living Guru) ਤੇ 'ਜਾਗਦੀ ਜੋਤ' ਦੇ ਅਰਥਾਂ ਵਿਚ ਗ੍ਰਹਿਣ ਕਰਨ ਦੀ ਰੁਚੀ ਖ਼ਾਸੀ ਪ੍ਰਬਲ ਹੈ। ਇਸ ਸੰਬੰਧ ਵਿਚ ਇਹ ਵੀ ਜ਼ਿਕਰਯੋਗ ਹੈ ਕਿ ਸੰਸਾਰ ਭਰ ਦੇ ਧਰਮਾਂ ਵਿਚੋਂ ਸਿਰਫ਼ ਸਿੱਖ ਧਰਮ ਦੇ ਅੰਤਰਗਤ ਗ੍ਰੰਥ ਨੂੰ 'ਗੁਰੂ' ਦਾ ਰੁਤਬਾ ਹਾਸਿਲ ਹੈ। ਸ਼ਾਇਦ ਇਹੀ ਵਜ੍ਹਾ ਹੈ ਕਿ ਸਿੱਖ ਸ਼ਰਧਾ ਵਸ ਗੁਰੂ ਸਾਹਿਬ ਦੀ ਬੀੜ ਦੇ 'ਪੰਨਿਆਂ' (pages) ਨੂੰ 'ਅੰਗ' (Limb) ਮੰਨ ਕੇ ਆਪੋ ਆਪਣੀ ਸ਼ਰਧਾ ਦਾ ਪ੍ਰਗਟਾਵਾ ਕਰਦੇ ਹਨ। ਸੋ 'ਅੰਗ' ਸ਼ਬਦ 'ਪੰਨੇ' ਵਾਸਤੇ ਹੀ ਆਦਰ-ਸੂਚਕ ਸ਼ਬਦ ਹੈ।

ਸਿੱਖ ਰਹੁ-ਰੀਤ ਮੁਤਾਬਕ 'ਆਸਾ ਕੀ ਵਾਰ' ਅੰਮ੍ਰਿਤ ਵੇਲੇ ਸੰਗੀਤ ਰੂਪ ਵਿਚ ਗਾਏ ਜਾਣ ਵਾਲੀ ਬਾਣੀ ਹੈ। ਇੱਥੋਂ ਤੱਕ ਕਿ ਇਸ ਬਾਣੀ ਨੂੰ ''ਟੂੰਡੇ ਅਸਰਾਜੈ ਕੀ ਧੁਨੀ'' ਉਪਰ ਗਾਉਣ ਦਾ ਆਦੇਸ਼ ਵੀ ਅੰਕਿਤ ਹੈ। ਇਸ ਸੰਬੰਧ ਵਿਚ ਇੱਥੇ ਇਹ ਵੀ ਵਰਣਨਯੋਗ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 22 ਵਾਰਾਂ ਦਰਜ ਹਨ, ਜਿਨ੍ਹਾਂ ਵਿਚੋਂ ਸਿਰਫ਼ ਨੌਂ ਵਾਰਾਂ ਨੂੰ ਭਿੰਨ ਭਿੰਨ ਲੋਕ-ਵਾਰਾਂ ਦੀਆਂ ਧੁਨੀਆਂ ਉਪਰ ਗਾਉਣ ਦੇ ਆਦੇਸ਼ ਅੰਕਿਤ ਹਨ। 'ਆਸਾ ਕੀ ਵਾਰ' ਇਨ੍ਹਾਂ ਨੌਂ ਵਾਰਾਂ ਵਿਚੋਂ ਇਕ ਹੈ।

ਜ਼ਿਕਰਯੋਗ ਹੈ ਕਿ 'ਵਾਰ' ਪੰਜਾਬੀ ਦਾ ਇਕ ਹਰਮਨ ਪਿਆਰਾ ਲੋਕ 'ਕਾਵਿ-ਰੂਪਾਕਾਰ' (poetic genre) ਹੈ। ਪੰਜਾਬ ਸ਼ੁਰੂ ਤੋਂ ਹੀ ਸਰਹੱਦ ਇਲਾਕਾ ਰਿਹਾ ਹੋਣ ਕਰਕੇ ਲੜਾਈ ਦਾ ਮੈਦਾਨ ਬਣਿਆ ਰਿਹਾ ਹੈ। ਪ੍ਰਾਚੀਨ ਸਮਿਆਂ ਤੋਂ ਭਾਰਤ ਉਪਰ ਇਕ ਤੋਂ ਬਾਅਦ ਇਕ ਹਮਲੇ ਹੁੰਦੇ ਰਹੇ ਹਨ। ਇਨ੍ਹਾਂ ਵਿਚੋਂ ਬਹੁਤ ਹਮਲੇ ਪੰਜਾਬ ਦੇ ਦੱਰਿਆਂ (ਪਹਾੜਾਂ ਵਿਚਲੇ ਕਟਾਵਾਂ) ਰਾਹੀਂ ਹੋਏ ਮੰਨੇ ਜਾਂਦੇ ਹਨ। ਸ਼ਾਇਦ ਇਸੇ ਕਰਕੇ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਦਾ ਸਾਮ੍ਹਣਾ ਕਰਨਾ ਪੈਂਦਾ ਰਿਹਾ ਹੈ। 'ਖਾਧਾ ਪੀਤਾ ਲਾਹੇ ਦਾ ਰਹਿੰਦਾ ਅਹਿਮਦ ਸ਼ਾਹੇ ਦਾ' ਜਿਹੀਆਂ ਕਹਾਵਤਾਂ ਤੋਂ ਇਸ ਵਿਚਾਰ ਦੀ ਸਹਿਜੇ ਹੀ ਪੁਸ਼ਟੀ ਹੋ ਜਾਂਦੀ ਹੈ। ਨਿੱਤ ਨਵੀਆਂ ਲੜਾਈਆਂ ਤੇ ਜੰਗਾਂ ਦੇ ਮਾਹੌਲ 'ਚੋਂ ਹੀ ਇਕ ਵੱਖਰੇ ਤਰ੍ਹਾਂ ਦੀ 'ਪੰਜਾਬੀ ਮਾਨਸਿਕਤਾ' ਹੋਂਦ ਵਿਚ ਆਉਂਦੀ ਹੈ। 'ਦੋ ਪੈਰ ਘੱਟ ਤੁਰਨਾ ਪਰ ਤੁਰਨਾ ਮੜਕ ਦੇ ਨਾਲ' ਕਹਾਵਤ ਦੇ ਐਨ ਅਨੁਰੂਪ ਅਣਖ ਲਈ ਮਰ ਮਿਟਣ ਦਾ ਇਤਿਹਾਸ ਸਮੂਹ ਪੰਜਾਬੀਆਂ ਦਾ ਸਾਂਝਾ ਸਰਮਾਇਆ ਹੈ। ਪੰਜਾਬ ਦੇ ਅਜਿਹੇ ਜੰਗੀ ਮਾਹੌਲ 'ਚੋਂ ਹੀ ਬੇਅੰਤ ਲੋਕ-ਵਾਰਾਂ ਦੀ ਸਿਰਜਣਾ ਹੋਈ। ਨਤੀਜੇ ਵਜੋਂ 'ਵਾਰ' ਕਾਵਿ-ਰੂਪਾਕਾਰ ਪੰਜਾਬੀਆਂ ਦਾ ਹਰਮਨ ਪਿਆਰਾ ਕਾਵਿ-ਰੂਪਾਕਾਰ ਹੋ ਨਿਬੜਿਆ। ਇਨ੍ਹਾਂ ਵਾਰਾਂ ਦੀ ਮਕਬੂਲੀਅਤ ਨੂੰ ਵੇਖਦਿਆਂ ਹੋਇਆਂ ਹੀ ਬਾਣੀਕਾਰਾਂ ਨੇ ਇਸ ਕਾਵਿ-ਰੂਪਾਕਾਰ ਨੂੰ ਆਪੋ ਆਪਣੀ ਬਾਣੀ ਦੇ ਪ੍ਰਗਟਾਵੇ ਦਾ ਮਾਧਿਅਮ ਬਣਾਇਆ। ਇੰਝ ਕਰਦਿਆਂ ਉਨ੍ਹਾਂ ਨੇ ਲੋਕ ਕਾਵਿ-ਰੂਪਾਕਾਰ 'ਵਾਰ' ਦੀਆਂ ਬਾਹਰੀ ਖ਼ੂਬੀਆਂ ਨੂੰ ਲਗਭਗ ਉਸੇ ਰੂਪ ਵਿਚ ਅਪਨਾ ਲਿਆ ਪਰ ਉਸ ਦੇ ਅੰਦਰੂਨੀ ਚਰਿੱਤਰ ਨੂੰ ਬਿਲਕੁਲ ਬਦਲ ਕੇ ਰੱਖ ਦਿੱਤਾ। ਨਤੀਜੇ ਵਜੋਂ 'ਅਧਿਆਤਮਕ ਵਾਰ' ਦਾ ਸੰਕਲਪ ਹੋਂਦ ਵਿਚ ਆਇਆ। ਇੰਝ 'ਲੋਕ ਵਾਰ' ਅਤੇ 'ਅਧਿਆਤਮਕ ਵਾਰ' ਵਿਚਲਾ ਬੁਨਿਆਦੀ ਅੰਤਰ--ਨਿਖੇੜ ਹਮੇਸ਼ਾਂ ਸਾਡੇ ਸਾਹਮਣੇ ਰਹਿਣਾ ਚਾਹੀਦਾ ਹੈ। ਜਿੱਥੇ ਲੋਕ-ਵਾਰਾਂ ਦੇ ਨਾਇਕ ਦੁਨਿਆਵੀ ਬਹਾਦਰ ਸੂਰਮੇ ਹੋਇਆ ਕਰਦੇ ਸਨ, ਉੱਥੇ ਅਧਿਆਤਮਕ-ਵਾਰਾਂ ਵਿਚ ਗੁਰਮੁਖ ਰੂਪੀ ਰੂਹਾਨੀ ਹਸਤੀਆਂ ਨੂੰ ਤਰਜੀਹ (priority) ਦਿੱਤੀ ਗਈ ਹੁੰਦੀ ਹੈ। ਨਾਲੇ ਅਧਿਆਤਮਕ ਵਾਰਾਂ ਵਿਚ ਦੁਨਿਆਵੀ ਯੁੱਧ ਦੀ ਪੇਸ਼ਕਾਰੀ ਦੀ ਥਾਂ 'ਤੇ ਮਨੁੱਖ ਦੇ ਅੰਦਰੂਨੀ ਯੁੱਧ ਨੂੰ ਪਹਿਲ ਦਿੱਤੀ ਜਾਂਦੀ ਹੈ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ 22 ਅਧਿਆਤਮਕ ਵਾਰਾਂ ਲਈ 'ਵਾਰ' ਸ਼ਬਦ ਹੀ ਵਰਤਿਆ ਗਿਆ ਹੈ ਪਰ ਲੋਕ-ਵਾਰਾਂ ਨਾਲੋਂ ਇਨ੍ਹਾਂ ਦੀ ਪ੍ਰਕਿਰਤੀ ਤੇ ਪ੍ਰਯੋਜਨ ਬਿਲਕੁਲ ਵੱਖਰਾ ਹੈ।

ਖ਼ੈਰ! ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਹੈ ਕਿ 'ਆਸਾ ਕੀ ਵਾਰ' ਬਾਣੀ ਬੁਨਿਆਦੀ ਤੌਰ 'ਤੇ ਪਉੜੀਆਂ ਦੇ ਰੂਪ ਵਿਚ ਰਚੀ ਗਈ ਸੀ। ਪਰ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਕਤ ਵੱਖੋ ਵੱਖਰੇ ਸ਼ਬਦਾਂ ਅਤੇ ਬਾਣੀਆਂ ਦੇ ਮੁੱਢ ਵਿਚ ਸਿਰਲੇਖ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਏ ਸਨ। ਰਵਾਇਤ ਮੁਤਾਬਕ ਬਾਣੀ 'ਆਸਾ ਕੀ ਵਾਰ' ਦੇ ਮੁੱਢ ਵਿਚ ਅੰਕਿਤ ਪੰਕਤੀ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ॥' ਉਨ੍ਹਾਂ ਪਾਸੋਂ ਹੀ ਲਿਖਵਾਈ ਗਈ ਹੈ। ਭਾਵ ਉਹ ਆਪ ਹੀ ਲਿਖ ਰਹੇ ਹਨ ਕਿ ਇਸ ਵਾਰ ਦੇ 'ਨਾਲਿ' ਸਲੋਕ ਵੀ ਅਸੀਂ 'ਮਹਲੇ ਪਹਿਲੇ ਕੇ' ਲਿਖ ਦਿੱਤੇ ਹਨ। ਸੋ ਜ਼ਾਹਿਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਕੀ ਵਾਰ' ਸਿਰਫ਼ 24 ਪਉੜੀਆਂ ਦੀ ਹੀ ਹੋਇਆ ਕਰਦੀ ਸੀ।

ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਹੈ ਕਿ 'ਆਸਾ ਕੀ ਵਾਰ' ਬਾਣੀ ਨੂੰ 'ਆਸਾ ਰਾਗ' ਵਿਚ ਅਤੇ 'ਟੁੰਡੇ ਅਸਰਾਜੈ ਕੀ ਧੁਨੀ' ਉਪਰ ਸੰਗਤੀ ਰੂਪ ਵਿਚ ਗਾਉਣ ਜਾਂ ਕੀਰਤਨ ਕਰਨ ਦੀ ਹਿਦਾਇਤ ਹੈ। ਸ਼ਾਇਦ ਇਸੇ ਕਰਕੇ ਮਗਰੋਂ ਜਿਹੇ ''ਕੀਰਤਨੀ 'ਆਸਾ ਕੀ ਵਾਰ' (ਸਮੇਤ ਛਕੇ ਛੰਤਾਂ ਦੇ)'' ਸੰਕਲਪ ਹੋਂਦ ਵਿਚ ਆ ਗਿਆ। ਭਾਵ 'ਆਸਾ ਕੀ ਵਾਰ' ਤੇ ਕੀਰਤਨ ਦੇ ਦੌਰਾਨ ਸਲੋਕਾਂ ਤੋਂ ਪਹਿਲਾਂ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੇ ਉਚਾਰਣ ਕੀਤੇ ਹੋਏ ਛੰਤਾਂ ਦਾ ਵੀ ਗਾਇਨ ਕਰਨ ਦੀ ਪਿਰਤ ਪੈ ਗਈ। ਇਹ ਛੰਤ, ਜਿਨ੍ਹਾਂ ਦੀ ਗਿਣਤੀ 24 ਹੈ ਅਤੇ ਜੋ ਗੁਰੂ ਗ੍ਰੰਥ ਸਾਹਿਬ ਵਿਚ 448 ਅੰਗ ਤੋਂ ਲੈ ਕੇ 451 ਅੰਗ ਤੀਕ ਸੁਸ਼ੋਭਿਤ ਹਨ ਇਸ ਬਾਣੀ ਦਾ ਸਹਿਜ ਭਾਗ ਬਣ ਗਏ। ਇਹ ਕਦੋਂ ਹੋਇਆ, ਕਿਵੇਂ, ਹੋਇਆ, ਕਿਉਂ ਹੋਇਆ ਅਤੇ ਕਿਸ ਨੇ ਕੀਤਾ?? ਇਸ ਬਾਬਤ ਕੁਝ ਵੀ ਪਤਾ ਨਹੀਂ

# ਪੰਜਾਬ ਐਂਡ ਸਿੰਧ ਬੈਂਕ ਦੇ ਸਾਬਕਾ ਡੀ.ਜੀ.ਐੱਮ. ਮੱਖਣ ਸਿੰਘ ਦੀ ਸੁਪਤਨੀ ਪ੍ਰਿੰ. ਬਲਬੀਰ ਕੌਰ ਨੂੰ ਵੱਖ-ਵੱਖ ਸ਼ਖ਼ਸ਼ੀਅਤਾਂ ਵੱਲੋਂ ਸ਼ਰਧਾਂਜਲੀਆਂ

## ਸਿੱਖ ਧਾਰਮਕ ਸੰਸਥਾਵਾਂ, ਪੀ.ਐੱਸ.ਬੀ. ਆਹੁਦੇਦਾਰਾਂ, ਬੈਂਕ ਕਰਮਚਾਰੀਆਂ ਅਧਿਆਪਕਾਂ ਤੇ ਸਮਾਜ ਸੇਵੀਆਂ ਨੇ ਪ੍ਰਵਾਰ ਨਾਲ ਦੁੱਖ ਪ੍ਰਗਟਾਇਆ

ਪੰਜਾਬ ਐਂਡ ਸਿੱਧ ਬੈਂਕ ਦੇ ਸਾਬਕਾ ਡਿਪਟੀ ਜਨਰਲ ਮੈਨੇਜਰ, ਪੰਥ ਦਰਦੀ ਤੇ ਸਿੱਖਿਆ ਸ਼ਾਸਤਰੀ ਸ੍ਰ. ਮੱਖਣ ਸਿੰਘ ਦੀ ਸੁਪਤਨੀ ਪ੍ਰਿੰ. ਬਲਬੀਰ ਕੌਰ ਬੀਤੇ ਦਿਨੀਂ ਅਕਾਲ ਚਲਾਣਾ ਕਰ ਗਏ ਸਨ। ਉਹਨਾਂ ਦੇ ਨਮਿਤ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇ ਪੰਜਾਬੀ ਬਾਗ ਵਿਖੇ ਅੰਤਮ ਅਰਦਾਸ ਕੀਤੀ ਗਈ। ਟੈਕਸਲਾ ਟੀ.ਵੀ. ਵਾਲੇ ਸੁਖ਼ਮਨੀ ਸਾਹਿਬ ਜੱਥੇ ਅਤੇ ਗੁਰਦੁਆਰਾ ਸਾਹਿਬ ਦੇ ਜੱਥਿਆਂ ਨੇ, ਵਿਰਾਗਮਈ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਗੁਰਦੁਆਰਾ ਸਾਹਿਬ ਦੇ ਜਨਰਲ ਸਕੱਤਰ ਨੇ ਮਾਤਾ ਜੀ ਨੂੰ ਸ਼ਰਧਾ ਦੇ ਫੁੱਲ ਅਰਪਣ ਕੀਤੇ। ਮਗਰੋਂ ਜਾਣੇ-ਪਛਾਣੇ ਐਂਕਰ ਤੇ ਪੰਥ ਦਰਦੀ ਕੁਲਮੋਹਣ ਸਿੰਘ ਨੇ ਮੱਖਣ ਸਿੰਘ ਨੂੰ ਪੰਜਾਬ ਐਂਡ ਸਿੰਧ ਬੈਂਕ ਦਾ ਸਮਾਨਾਰਥੀ ਦੱਸਦਿਆਂ, ਮਰਹੂਮ ਦੇ ਸਿੱਖਿਆ ਦੇ ਖੇਤਰ 'ਚ ਨਿਭਾਈ ਭੂਮਿਕਾ ਨੂੰ ਬਾਖੂਬੀ ਉਭਾਰਿਆ। ਉਹਨਾਂ ਨੇ ਦੱਸਿਆ ਕਿ ਇਸ ਸਮਾਗਮ 'ਚ ਹੋਰਾਨਾਂ ਤੋਂ ਛੁੱਟ, ਜਾਣੇ ਪਛਾਣੇ ਸਾਹਿਤ-ਚਿੰਤਕ ਤੇ ਸਾਬਕਾ ਮੁਖੀ ਪੰਜਾਬ ਵਿਭਾਗ ਦਿੱਲੀ ਯੂਨੀਵਰਸਿਟੀ ਪ੍ਰੋ. ਮਨਜੀਤ ਸਿੰਘ (ਸਾਬਕਾ ਵਿਦਿਆਰਥੀ ਮੱਖਣ ਸਿੰਘ), ਅਕਾਲੀ ਦਲ ਦਿੱਲੀ ਦੇ ਪ੍ਰਧਾਨ ਪਰਮਜੀਤ ਸਿੰਘ ਸਰਨਾ, ਪ੍ਰਿੰ. ਜਤਿੰਦਰਬੀਰ ਸਿੰਘ (ਗੁਰੂ ਗੋਬਿੰਦ ਸਿੰਘ ਕਾਲਜ ਆਫ ਕਾਮਰਸ), ਡਾ. ਹਰਮੀਤ ਸਿੰਘ, ਮਨਜੀਤ ਸਿੰਘ ਜੀ.ਕੇ. (ਪ੍ਰਧਾਨ ਜਾਗੋ ਪਾਰਟੀ) , ਪ੍ਰਿੰ. ਹਰਵਿੰਦਰ ਸਿੰਘ (ਗੁਰਮਤਿ ਕਾਲਜ) ਤੇ ਹੋਰ ਬਹੁਤ ਸਾਰੀਆਂ ਸਖ਼ਸੀਅਤਾਂ ਸੰਗਤੀ ਰੂਪ 'ਚ ਮੌਜੂਦ ਹਨ ਪੰਜਾਬ ਐਂਡ ਸਿੰਧ ਬੈਂਕ ਦੇ ਸਾਬਕਾ ਚੇਅਰਮੈਨ ਹਰਭਜਨ ਸਿੰਘ ਨੇ ਮਾਤਾ ਜੀ ਨੂੰ ਸਰਧਾਂਜਲੀ ਦੇਂਦਿਆਂ ਦੱਸਿਆ ਕਿ ਉਨ੍ਹਾਂ ਨੇ ਭਾਈ ਬੀਬਾ ਸਿੰਘ ਸਕੈਂਡਰੀ ਸਕੂਲ ਵਿਖੇ ਲੰਮਾ ਸਮਾਂ ਬੱਚਿਆਂ ਨੂੰ ਅਧਿਆਪਨ ਕਰਵਾਇਆ ਅਤੇ ਇਸੇ ਸਕੂਲ ਵਿਚ ਉਹ ਪ੍ਰਿੰਸੀਪਲ ਦੇ ਆਹੁਦੇ ਤੋਂ ਸੇਵਾ-ਮੁਕਤ ਹੋਏ। ਸਾਬਕਾ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨੇ ਆਪ ਨੂੰ ਸਨਮਾਨਤ ਕੀਤਾ ਸੀ। ਚੜ੍ਹਦੀਕਲਾ ਟਾਈਮ ਟੀ.ਵੀ. ਦੇ ਚੇਅਰਮੈਨ ਤੇ ਪ੍ਰਸਿੱਧ ਪੱਤਰਕਾਰ ਜਗਜੀਤ ਸਿੰਘ ਦਰਦੀ ਨੇ ਮਾਤਾ ਜੀ ਨੂੰ ਸ਼ਰਧਾਂਜਲੀ ਦੇਂਦਿਆਂ ਮੱਖਣ ਸਿੰਘ ਦੀਆਂ ਪੰਥਕ ਸੇਵਾਵਾਂ ਦੀ ਰੱਜ ਕੇ ਪ੍ਰਸ਼ੰਸਾ ਕੀਤੀ ਸਾਬਕਾ ਐਮ.ਪੀ. ਤਰਲੋਚਨ ਸਿੰਘ ਨੇ ਪ੍ਰਿੰ. ਬਲਬੀਰ ਕੌਰ ਨੂੰ ਸ਼ਰਧਾਂਜਲੀ ਦੇਂਦਿਆਂ ਦੱਸਿਆ ਕਿ ਮੱਖਣ ਸਿੰਘ ਨੇ ਫੈਡਰੇਸ਼ਨ ਦੇ ਪ੍ਰਧਾਨ ਰਹਿੰਦਿਆਂ ਕਿਹੜੀਆਂ-ਕਿਹੜੀਆ ਸਿੱਖ ਕਾਨਫਰੰਸਾਂ ਦਾ ਆਯੋਜਨ ਕੀਤਾ। ਅਕਾਲੀ ਦਲ ਦਿੱਲੀ ਦੇ ਆਗੂ ਹਰਵਿੰਦਰ ਸਿੰਘ ਸਰਨਾ ਨੇ ਮਾਤਾ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ। ਕੇਂਦਰੀ ਪੰਜਾਬੀ ਸਾਹਿਤ ਸਮੇਲਨ ਦਿੱਲੀ ਦੇ ਪ੍ਰਧਾਨ ਪ੍ਰੋ. ਮਨਜੀਤ ਸਿੰਘ ਨੇ ਆਪਣੇ ਉਸਤਾਦ ਮੱਖਣ ਸਿੰ ਘਦੇ ਸਪੁਤਰ ਗਗਨਦੀਪ ਸਿੰਘ (ਸੀ.ਏ.) ਤੇ ਉਹਨਾਂ ਦੀ ਧਰਮ ਪਤਨੀ ਕੋਮਲ ਕੌਰ (ਐਲ.ਆਈ.ਸੀ.ਆਫਿਸਰ) ਅਤੇ ਬੱਚੀ ਗੁਰਪ੍ਰੀਤ ਕੌਰ ਤੇ ਪਤੀ ਸਤਿੰਦਰ ਸਿੰਘ ਤੇ ਬੱਚਿਆਂ ਨਾਲ, ਦੁੱਖ ਸਾਂਝਾ ਕੀਤਾ ਅਤੇ ਸਮੂੰਹ ਅਧਿਆਪਕਾਂ, ਪੱਤਰਕਾਰਾਂ ਤੇ ਪੰਜਾਬੀ ਸਾਹਿਤ ਸਭਾਵਾਂ ਵੱਲੋਂ ਭੇਜੇ ਗਏ ਸੋਕਮਈ ਮੱਤਿਆਂ ਦੇ ਸੰਦਰਭ ਵਿਚ ਮੱਖਣ ਸਿੰਘ ਤੇ ਮਰਹੂਮ ਪ੍ਰਿੰ. ਬਲਬੀਰ ਕੌਰ ਦੀ ਜੋੜੀ ਨੂੰ ਇੱਕ ਆਦਰਸ਼ ਜੋੜੀ ਗਰਦਾਨਿਆ ਪਰਮਜੀਤ ਸਿੰਘ ਸਰਨਾ ਦਾ ਵੀ ਇਹੋ ਕਹਿਣਾ ਸੀ ਕਿ ਮੱਖਣ ਸਿੰਘ ਵਗਰੇ, ਪੰਥਕ ਜਜਬੇ ਲਾਲ ਭਰਪੂਰ ਸਿੱਖਾਂ ਦੀ ਅੱਜ ਬਹੁਤ ਲੋੜ ਹੈ ਸਮਾਗਮ ਦੇ ਅੰਤ 'ਚ ਘਟਗਿਣਤੀ ਕਮਿਸ਼ਨ (ਭਾਰਤ ਸਰਕਾਰ) ਇਕਬਾਲ ਸਿੰਘ ਲਾਲਪੁਰਾ ਨੇ ਪ੍ਰਿੰ. ਬਲਬੀਰ ਕੌਰ ਨੂੰ ਸ਼ਰਧਾਂਜਲੀ ਭੇਟ ਕੀਤੀ, ਪੰਜਾਬ ਐਂਡ ਸਿੰਧ ਬੈਂ ਕਦੇ ਬਾਬਕਾ ਜਨਰਲ ਮੈਨੇਜਰ ਹਰਜੀਤ ਸਿੰਘ ਦੁੱਗਲ, ਰਾਜਿੰਦਰ ਸਿੰਘ, ਅੰਮ੍ਰਿਤਪਾਲ ਸਿੰਘ ਨੇਤੀ, ਗੁਰਸ਼ਰਨ ਸਿੰਘ ਕਪੂਰ, ਤੇਜੀ ਜੀ, ਕੁਲਬੀਰ ਸਿੰਘ, ਪ੍ਰਿੰਸੀਪਲ ਡਾ. ਜਸਵਿੰਦਰ ਸਿੰਘ, ਪ੍ਰਿੰਸੀਪਲ ਹਰਪ੍ਰੀਤ ਕੌਰ ਤੇ ਇਲਾਵਾ ਬੀ.ਬੀ. ਐਸ ਸਕੂਲ ਦੇ ਚੇਅਰਮੈਨ, ਮੈਨਜਰ, ਪ੍ਰਿੰਸੀਪਲ ਤੇ ਹੋਰ ਅਨੇਕਾਂ ਪਤਵੰਤੇ ਮੌਜੂਦ ਸਨ।

---

ਚਲਦਾ। ਇਉਂ 'ਆਸਾ ਕੀ ਵਾਰ' ਦਾ ਕੀਰਤਨ ਕਰਨ ਸਮੇਂ ਰਾਗੀ ਸਿੰਘ, ਪਰੰਪਰਾ ਅਨੁਸਾਰ ਛੰਤ ਤੋਂ ਪਹਿਲਾਂ ਕਦੇ ਕਦੇ ਉਸ ਛੰਤ ਦੇ ਨਾਲ ਮਿਲਦੇ ਭਾਵ ਵਾਲੇ ਸ਼ਬਦ ਦਾ ਵੀ ਗਾਇਨ ਕਰ ਲੈਂਦੇ ਹਨ। ਪਰੰਤੂ ਅਜਿਹੀ ਕੋਈ ਪਾਬੰਦੀ ਨਹੀਂ ਹੈ। ਲੋੜ ਮੁਤਾਬਕ ਮੌਕੇ ਅਨੁਸਾਰ ਕਿਸੇ ਵੀ ਸ਼ਬਦ ਦਾ ਗਾਇਨ ਕੀਤਾ ਜਾ ਸਕਦਾ ਹੈ।

ਜਿੱਥੋਂ ਤੱਕ 'ਆਸਾ ਕੀ ਵਾਰ' ਬਾਣੀ ਵਿਚ ਸ਼ਾਮਿਲ ਸਲੋਕਾਂ ਤੇ ਪਉੜੀਆਂ ਦਾ ਸੰਬੰਧ ਹੈ ਉਹ ਆਪਣੇ ਆਪ ਵਿਚ ਇਕ ਅਹਿਮ ਮਸਲਾ ਹੈ। ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਜਿੱਥੋਂ ਤੱਕ ਪਉੜੀਆਂ ਦਾ ਸੰਬੰਧ ਹੈ ਉਹ ਵਧੇਰੇ ਕਰਕੇ ਦਾਰਸ਼ਨਿਕ ਤੇ ਪਰਾਭੌਤਿਕ (metaphysical) ਮਸਲਿਆਂ ਨਾਲ ਡੂੰਘੀ ਤਰ੍ਹਾ ਸੰਬੰਧਤ ਹਨ, ਉੱਥੇ ਸਲੋਕਾਂ ਵਿਚ ਉਸ ਵਕਤ ਦੀਆਂ ਸਮਾਜ-ਸਭਿਆਚਾਰਕ ਤੇ ਰਾਜਨੀਤਕ ਸਥਿਤੀਆਂ-ਪ੍ਰਸਥਿਤੀਆਂ ਉਪਰ ਤਨਜ਼ ਨਾਲ ਭਰੀਆਂ ਹੋਇਆਂ ਟਿੱਪਣੀਆਂ ਕੀਤੀਆਂ ਗਈਆਂ ਹਨ। ਸੋ ਜ਼ਾਹਿਰ ਹੈ ਕਿ ਇਨ੍ਹਾਂ ਸਲੋਕਾਂ ਤੇ ਪਉੜੀਆਂ ਦਾ ਆਪੋ ਆਪਣਾ ਵੱਖਰਾ ਵਜੂਦ ਵੀ ਹੈ। ਸੋ ਇਨ੍ਹਾਂ ਨੂੰ ਵੱਖ ਕਰਕੇ ਵੀ ਵਿਚਾਰਿਆ ਜਾ ਸਕਦਾ ਹੈ ਅਤੇ ਅੰਤਰ ਸੰਬੰਧਤ ਕਰਕੇ ਵੀ। ਪਰ ਛੰਤਾਂ, ਸਲੋਕਾਂ ਤੇ ਪਉੜੀਆਂ ਵਿਚਲਾ ਸੁਮੇਲ ਕਮਾਲ ਦਾ ਹੈ। ਕਲਾ ਦੀ ਦ੍ਰਿਸ਼ਟੀ ਤੋਂ ਇਹ ਰਚਨਾ 'ਉਦਾਤ' (Sublime) ਸ਼ੈਲੀ ਦੀ ਸੂਚਕ ਹੈ ਅਤੇ ਕਲਾਤਮਕ-ਗੁਣਾਂ ਨਾਲ ਪੂਰੀ ਤਰ੍ਹਾਂ ਲਬਰੇਜ਼ ਹੈ। ਜਿਵੇਂ ਕਿ ਅਕਸਰ ਖ਼ਿਆਲ ਕੀਤਾ ਜਾਂਦਾ ਹੈ ਕਿ ਮਨੁੱਖ ਅੰਦਰ ਅਧਿਆਤਮਕ-ਜਾਗਰਤੀ ਅਤੇ ਦੈਵੀ-ਪਰਿਵਰਤਨ ਆਹਿਸਤਾ ਆਹਿਸਤਾ ਹੁੰਦਾ ਹੈ ਪਰ ਇੱਥੇ 'ਕਰਤ ਨ ਲਾਗੀ ਬਾਰ' ਦੇ ਅਟੱਲ ਸਿੱਧਾਂਤ ਨੂੰ ਬਾਖੂਬੀ ਦ੍ਰਿੜ ਕੀਤਾ ਗਿਆ ਹੈ। ਜਿਸ ਮੁਤਾਬਕ ਅੱਖ ਝਪਕਣ ਜਿੰਨੇ ਸਮੇਂ ਵਿਚ ਹੀ ਗੁਰਸਿੱਖ ਨੂੰ ਗੁਰੂ ਦੀ ਪਾਰਸ ਰੂਪੀ ਛੁਹ ਦੇਵਤਾ ਬਣਾ ਦਿੰਦੀ ਹੈ। ਗੁਰੂ ਦੀ ਅਹਿਮੀਅਤ ਮਾਇਆ ਦਾ ਅਸਰ ਨਾਮ ਦਾ ਸਭਿਆਚਾਰ, ਪ੍ਰੇਮਾ-ਭਗਤੀ ਦੀ ਲੋੜ, ਧਾਰਮਕ ਪਾਖੰਡਾਂ, ਤਤਕਾਲੀਨ ਸਮਾਜ-ਸਭਿਆਚਾਰਕ ਤੇ ਰਾਜਨੀਤਕ ਸਥਿਤੀਆਂ - ਪ੍ਰਸਥਿਤੀਆ ਆਦਿ ਵਿਸ਼ਿਆਂ ਉਪਰ ਇੱਥੇ ਨਿੱਠ ਕੇ ਚਰਚਾ ਕੀਤੀ ਗਈ ਹੈ। ਦਰਪੇਸ਼ ਚੁਣੌਤੀਆਂ ਤੇ ਵੰਗਾਰਾਂ ਦੇ ਇੱਥੇ ਬਹੁਤ ਹੀ ਅਰਥ-ਭਰਪੂਰ ਪ੍ਰਤੀਉੱਤਰ (responeses) ਦਿੱਤੇ ਗਏ ਹਨ। ਇਉਂ ਇਹ ਬਾਣੀ ਸਿਰਜਣਾ ਤੇ ਗਿਆਨ ਸ਼ਾਸਤਰ (epirtemology) ਦਾ ਅਨੋਖਾ ਸੰਗਮ ਪੇਸ਼ ਕਰਨ ਵਾਲੀ ਬਾਣੀ ਹੋ ਨਿਬੜਦੀ ਹੈ।

**-ਸਾਬਕਾ ਮੁਖੀ ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ**
**-ਮੋਬਾ. 9868773902**

–ਅਮਰ ਭਾਰਤੀ

# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ-'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ-1965-66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ-ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ -ਸਰਬ ਸ਼ਕਤੀਮਾਨ)**

## ਸਮਝ ਦੀ ਇਕ ਗੱਲ

**(11 ਸਤੰਬਰ 1965)**

ਸੰਤ ਫਤੇਹ ਸਿੰਘ ਜੀ ਨੇ ਮਰਨ ਵਰਤ ਮੁਲਤਵੀ ਕਰ ਕੇ ਅਕਾਲੀਆਂ ਦੇ ਇਤਿਹਾਸ ਵਿਚ ਸਮਝ ਦੀ ਇਕ ਗੱਲ ਜੋੜ ਦਿਤੀ ਹੈ-ਭਾਵੇਂ ਕਿ ਬਹੁਤ ਹੀ ਦੇਰ ਕਰਕੇ ਤੇ ਬੜੇ ਹੀ ਬਦਨਾਮ ਹੋ ਕਿ ਜੋੜੀ ਹੈ।

ਇਹ ਮਰਨ ਵਰਤ ਧਰਮ ਲਈ ਨਹੀਂ ਸੀ ਕੌਮ ਲਈ ਵੀ ਨਹੀਂ , ਸਗੋਂ ਕੁਝ ਸਵਾਰਥੀ ਬੰਦਿਆਂ ਦੀ ਜ਼ਾਤ ਨੂੰ ਫਾਇਦਾ ਪੁਚਾਣ ਲਈ ਰੱਖਿਆ ਜਾਣ ਵਾਲਾ ਸੀ। ਜਿੰਨੇ ਦਿਨ ਇਸ ਮਰਨ ਵਰਤ ਤੇ ਸੜ ਮਰਨ ਦੇ ਪ੍ਰਣ ਦੀ ਰਟਨਾ ਚਲਦੀ ਰਹੀ ਹੈ ਓਨੇ ਦਿਨ ਹੀ ਸਿਖਾਂ ਬਾਰੇ ਸ਼ੱਕ ਸ਼ਕੂਕ ਵਧਦੇ ਰਹੇ ਹਨ। ਉਹਨਾਂ ਦਿਨਾਂ ਵਿਚ ਹਰ ਕੋਈ ਇਹ ਸੋਚਣ ਲਈ ਮਜਬੂਰ ਹੋਇਆ ਹੈ ਕਿ ਆਖਰ ਇਹ ਸੌਦੇਬਾਜ਼ੀ ਕਿਉਂ? ਕੀ ਸਿਖ ਬਾਕੀ ਦੇ ਹਿੰਦੁਸਤਾਨ ਨਾਲੋਂ ਵਖਰੇ ਹਨ? ਕੀ ਇਹਨਾਂ ਦੇ ਉਚੇਚੇ ਹੱਕ ਹਕੂਕ ਹੋਣੇ ਹੀ ਚਾਹੀਦੇ ਹਨ? ਜੇ ਪੰਜਾਬੀ ਜ਼ਬਾਨ ਦੇ ਆਧਾਰ ਉਤੇ ਪੰਜਾਬੀ ਸੂਬੇ ਦੀ ਮੰਗ ਦਾ ਹੀ ਸਵਾਲ ਸੀ ਤਾਂ ਗੁਰਦੁਵਾਰੇ ਦੀ ਕਿਲੇਬੰਦੀ ਵਿਚ ਹੀ ਮਰਨ ਵਰਤ ਕਿਉਂ? ਬਾਹਰ ਪੰਜਾਬੀ ਹਿੰਦੂ ਸਿਖ ਜਨਤਾ ਦੇ ਵਿਚਕਾਰ ਰਹਿ ਕੇ ਕਿਉਂ ਨਹੀਂ? ਕਿਉਂ ਨਹੀਂ ਜਮਹੂਰੀ ਢੰਗਾਂ ਨਾਲ ਸਾਰੀ ਪੰਜਾਬੀ ਜਨਤਾ ਦੀ ਹਮਾਇਤ ਜਿੱਤੀ ਗਈ- ਤੇ ਮਰਨ ਵਰਤ ਅਤੇ ਸੜ ਮਰਨ ਦਾ ਐਲਾਨ ਕਰ ਦਿਤਾ ਗਿਆ।

ਇਹ ਸਾਰੇ ਸਵਾਲ ਇਨ੍ਹਾਂ ਦਿਨਾਂ ਵਿਚ ਉਠੇ ਹਨ। ਇਨ੍ਹਾਂ ਦਾ ਕੋਈ ਜਵਾਬ ਕਿਸੇ ਕੋਲ ਨਹੀਂ ਸੀ। ਦਲੀਲ ਕਿਸੇ ਕੋਲ ਨਹੀਂ ਸੀ।

ਹੁਣ ਸੰਤ ਜੀ ਨੇ ਮਰਨ ਵਰਤ ਤੇ ਸੜ ਮਰਨ ਦਾ ਪਰੋਗਰਾਮ ਅਗਾਂਹ ਪਾ ਦਿਤਾ ਹੈ-ਜਿੰਨਾ ਚਿਰ ਤਕ ਭਾਰਤ ਪਾਕਿਸਤਾਨ ਦੀ ਲੜਾਈ ਚਲਦੀ ਹੈ। ਸ਼ਾਇਦ ਉਹਨਾਂ ਨੇ ਇਹ ਕੰਮ ਕਰਕੇ ਦੇਸ਼ ਉਤੇ ਆਪਣਾ ਅਹਿਸਾਨ ਹੀ ਸਮਝਿਆ ਹੋਵੇ ਪਰ ਅਸਲ ਵਿਚ ਇਹ ਅਹਿਸਾਨ ਕੋਈ ਨਹੀਂ। ਇਕ ਗਲਤ ਕਦਮ ਚੁਕ ਕੇ ਉਹ ਸਾਰੇ ਸਿੱਖਾਂ ਨੂੰ ਬਦਨਾਮ ਕਰਨ ਜਾ ਰਹੇ ਸਨ। ਉਸ ਗਲਤੀ ਨੂੰ ਇਹਨਾਂ ਨੇ ਕੁਝ ਚਿਰ ਲਈ ਮੁਲਤਾਵੀ ਕਰ ਦਿਤਾ ਹੈ।

ਸਾਡੀ ਚਾਹ ਹੈ ਕਿ ਇਸ ਗਲਤੀ ਨੂੰ ਦੋਹਰਾਨ ਦੀ ਦੂਜੀ ਗਲਤੀ ਉਹ ਹੁਣ ਨਾ ਕਰਨ। ਪੰਜਾਬੀ ਜ਼ਬਾਨ ਦੀ ਤਰੱਕੀ ਲਈ ਉਹ ਜੋ ਚਾਹੁੰਦੇ ਹਨ ਉਹ ਉਂਜ ਵੀ ਹੋ ਜਾਵੇਗਾ। ਸਿੱਖਾਂ ਨਾਲ ਵਿਤਕਰੇ ਦੀਆਂ ਸ਼ਕਾਇਤਾਂ ਵੀ ਬਿਨਾਂ ਮਰਨ ਵਰਤਾਂ ਤੋਂ ਹੀ ਹਟ ਜਾਣਗੀਆਂ। ਸਾਨੂੰ ਯਕੀਨ ਹੈ ਕਿ ਪੰਜਾਬੀ ਸੂਬੇ ਦੇ ਨਾਮ ਉਤੇ ਸਿਖ ਸਟੇਟ ਦਾ ਸੁਪਨਾ ਕਿਸੇ ਅਕਾਲੀ ਦਾ ਕਦੇ ਪੂਰਾ ਨਹੀਂ ਹੋਵੇਗਾ।

## ਵਿਚਾਰੇ ਸੰਤ ਜੀ

**(14 ਸਤੰਬਰ 1965)**

ਕਿਸੇ ਮਨੁਖ ਦੇ ਭਾਗਾਂ ਵਿਚ ਅਜਿਹੀ ਵਿਚਿਤਰਤਾ ਲਿਖੀ ਹੁੰਦੀ ਹੈ।

ਸੰਤ ਫਤੇਹ ਸਿੰਘ ਜੀ ਬਾਰੇ ਚਾਰ ਕੁ ਸਾਲ ਪਹਿਲਾਂ ਇਹ ਕੋਈ ਨਹੀਂ ਸੀ ਜਾਣਦਾ ਕਿ ਇਹ ਕਦੀ ਸਿਆਸਤ ਦੇ ਖਿਲਾੜੀ ਬਣ ਕੇ ਅਕਾਲੀ ਪੰਥ ਦੀ ਵਾਗ-ਡੋਰ ਸੰਭਾਲਣਗੇ ਤੇ ਆਪਣੀ ਸਰਕਾਰ ਨਾਲ ਹੀ ਮੋਰਚਾ ਲੈਣਗੇ। ਸੰਤ ਜੀ ਸਹਿਜ ਸੰਤ ਬਿਰਤੀ ਦੇ ਮਨੁੱਖ ਸਨ, ਧਰਮਸ਼ਾਲਾਵਾਂ ਤੇ ਸਕੂਲ ਬਣਵਾ ਕੇ ਧਰਮ-ਕਰਮ ਵਿਚ ਆਪਣੇ ਆਪਨੂੰ ਲਗਾਈ ਰੱਖਦੇ ਤੇ ਦੇਸ਼ ਦੀ ਸੇਵਾ ਕਰਦੇ ਸਨ।

ਤਾਂਹੀਏਂ ਖਬਰ ਇਸ ਸੇਵਾ ਬਿਰਤੀ ਵਿਚ ਲਗਿਆਂ ਹੋਇਆਂ ਉੱਤੇ ਸਿਆਸਤਦਾਨਾਂ ਦੀ ਨਜ਼ਰ ਜਾ ਟਿਕੀ। ਨਜ਼ਰ ਕੀ ਟਿਕੀ-ਸੇਵਾ ਭਾਵਨਾ ਨੂੰ ਹੀ ਨਜ਼ਰ ਲਗ ਗਈ। ਸੰਤ ਜੀ ਧਰਮ-ਕਰਮ ਦੇ ਖੇਤਰ ਵਿਚੋਂ ਨਿਕਲ ਕੇ ਸਿਆਸੀ ਮੈਦਾਨ ਵਿਚ ਲੈ ਆਂਦੇ ਗਏ।

ਮਾਸਟਰ ਤਾਰਾ ਸਿੰਘ ਦੇ ਹੁਕਮ ਨਾਲ ਆਪ ਪੰਜਾਬੀ ਸੂਬੇ ਦੇ ਡਿਕਟੇਟਰ ਬਣਾ ਦਿਤੇ ਗਏ, ਮਰਨ-ਵਰਤ ਰਖਵਾ ਦਿੱਤਾ ਹੈ ਫਿਰ ਇਕ ਦਿਨ ਮਾਸਟਰ ਜੀ ਦੇ ਹੁਕਮ ਨਾਲ ਹੀ ਮਰਨ-ਵਰਤ ਖੋਹਲ ਵੀ ਦਿੱਤਾ।

ਜਦੋਂ ਸਿਆਸਤ ਵਿਚ ਆ ਹੀ ਗਏ ਤਾਂ ਸਾਰਾ ਜੀਵਨ ਚਰਿਤਰ ਹੀ ਇਕ ਸਿਆਸੀ ਖੇਡ ਬਣ ਗਿਆ। ਮਾਸਟਰ ਜੀ ਨੇ ਜਾਂ ਮਾਸਟਰ ਜੀ ਦੇ ਪੁਰਾਣੇ ਅਥਵਾ ਨਵੇਂ ਸਿਆਸੀ ਸਾਥੀਆਂ ਨੇ ਜੋ ਕਿਹਾ ਕਰੀ ਗਏ। ਸੰਤ ਜੀ ਚਿਟਾ ਸਫੇਦ ਦਸਤਾਰਾ ਸਜਾਉਂਦੇ ਸਨ। ਅਕਾਲੀ ਸਿਆਸਤ ਦਾਨਾਂ ਨੇ

ਕਿਹਾ ਤਾਂ ਕੁਝ ਚਿਰ ਲਈ ਨੀਲਾ ਦਸਤਾਰਾ ਸਜਾ ਲਿਆ। ਇਸ ਆਗਿਆਕਾਰੀ ਦੇ ਬਦਲੇ ਵਿਚ ਆਪ ਨੂੰ ਮੁਕਾਬਲੇ ਦੇ ਅਕਾਲੀ ਦਲ ਜਾਂ ਅਕਾਲੀ ਪੰਥ ਦਾ ਪਰਧਾਨ ਪਦ ਮਿਲਿਆ। ਸਿਆਸਤਦਾਨਾਂ ਨੇ ਕਿਹਾ ਮਰਨ ਵਰਤ ਰਖ ਲਓ ਤੇ ਸੜ ਮਰਨ ਦਾ ਐਲਾਨ ਕਰ ਦਿਓ, ਸੰਤ ਜੀ ਨੇ ਇੰਜ ਹੀ ਕੀਤਾ। ਅਤੇ ਫਿਰ ਅਕਾਲੀਆਂ ਦੇ ਕੁਝ ਲੀਡਰਾਂ ਨੇ ਕਿਹਾ ਮਰਨ ਵਰਤ ਨਾ ਰਖੋ, ਸੰਤ ਜੀ ਨੇ ਸਤਿ ਬਚਨ ਕਹਿ ਕੇ ਉਹ ਇਰਾਦਾ ਹੀ ਬਦਲ ਦਿਤਾ।

ਉਸ ਤੋਂ ਬਾਅਦ ਸੰਤ ਜੀ ਨੇ ਫਤੇਹ ਸਿੰਘ ਮੁਰਦਾਬਾਦ ਦੇ ਨਾਅਰੇ ਸੁਣੇ। ਅਕਾਲੀ ਦਲ ਵਲੋਂ ਹੀ ਇਹ ਫੁਰਮਾਨ ਵੀ ਸੁਣਿਆਂ ਕਿ ਸੰਤ ਫਤੇਹ ਸਿੰਘ ਨੂੰ ਅਕਾਲੀ ਦਲ ਵਿਚੋਂ ਕਢ ਦਿਤਾ ਗਿਆ ਹੈ।

ਸੰਤ ਜੀ ਕੀ ਆਖਣ? ਸਿਆਸੀ ਚਿਕੜ ਵਿਚ ਫਸ ਕੇ ਇਕ ਭਲੇ ਆਦਮੀ ਦਾ ਜੋ ਹਾਲ ਹੋ ਸਕਦਾ ਹੈ ਸੰਤ ਜੀ ਨਾਲ ਉਸ ਤੋਂ ਵਖ ਨਹੀਂ ਹੋਇਆ।

ਇਸ ਹਾਲਤ ਵਿਚ ਏਸ ਤੋਂ ਵਖ ਨਤੀਜਾ ਹੋ ਵੀ ਨਹੀਂ ਸੀ ਸਕਦਾ। ਸਿਆਸਤ ਕੋਈ ਮਾੜੀ ਚੀਜ਼ ਨਹੀਂ, ਪਰ ਜੇ ਇਸ ਨਾਲ ਧਰਮ ਬਲ ਹੋਵੇ ਤਾਂ। ਸਿਖ ਗੁਰੂਆਂ ਦੀ ਪਰੰਪਰਾ ਧਰਮ ਤੇ ਸਿਆਸਤ ਦੇ ਸੁਮੇਲ ਦੀ ਰਹੀ ਹੈ, ਏਸੇ ਲਈ ਬੜੀਆਂ ਵਿਪਰੀਤ ਹਾਲਤਾਂ ਵਿਚ ਵੀ ਸਿੱਖ ਚੜ੍ਹਦੀ ਕਲਾ ਵਿਚ ਹੀ ਰਹੇ ਹਨ। ਪਰ ਜਦੋਂ ਤੋਂ ਅੰਗਰੇਜ਼ ਦੇ ਸੰਗ ਸਾਥ ਵਿਚ ਸਿੱਖਾਂ ਵਿਚ ਧਰਮ ਕਰਮ ਤੋਂ ਰਹਿਤ ਨਿਰੋਲ ਸਿਆਸੀ ਖੇਡ ਸ਼ੁਰੂ ਹੋਈ ਹੈ- ਓਦੋਂ ਤੋਂ ਹੀ ਹਾਲਤ ਬਦਲਦੀ ਚਲੀ ਗਈ ਹੈ। ਅਕਾਲੀਆਂ ਦੀ ਸਾਰੀ ਲੜਾਈ ਚੌਧਰਾਂ ਦੀ ਤੇ ਸਵਾਰਥਾਂ ਦੀ ਬਣ ਕੇ ਰਹਿ ਗਈ ਹੈ।

ਪਹਿਲੀਆਂ ਦੋ ਵਡੀਆ ਜੰਗਾਂ ਵਿਚ ਅਕਾਲੀਆਂ ਜਾਂ ਅਕਾਲੀਆਂ ਦੇ ਪੁਰਖਿਆਂ ਨੇ ਅੰਗਰੇਜ਼ਾਂ ਦਾ ਡਟ ਕੇ ਸਾਥ ਦਿੱਤਾ। ਆਸ ਸੀ ਕਿ ਅਜ਼ਾਦੀ ਤੋਂ ਬਾਅਦ ਹੀ ਇਹ ਸਿਲਸਿਲਾ ਬਦਲ ਜਾਏਗਾ, ਪਰ ਰੀਤ ਕਿਵੇਂ ਬਦਲੇ?

ਅੱਜ ਸਾਰਾ ਦੇਸ ਪਾਕਿਸਤਾਨ ਨਾਲ ਜੰਗ ਦੇ ਮੋਰਚੇ ਉੱਤੇ ਜੂਝ ਰਿਹਾ ਹੈ। ਅਕਾਲੀ ਲੀਡਰਾਂ ਨੇ ਇਸ ਸੰਕਟ ਤੋਂ ਫਾਇਦਾ ਉਠਾਉਣ ਬਾਰੇ ਸੋਚਿਆ ਤੇ ਸੰਤ ਫਤੇਹ ਸਿੰਘ ਜੀ ਨੂੰ ਦੇਸ਼ ਭਰ ਵਿਚ ਫਿਰਕੂ ਫਸਾਦਾਂ ਦਾ ਕਾਰਨ ਬਣਾਉਣ ਦਾ ਫੈਸਲਾ ਕਰ ਲਿਆ।

ਭਲੇ ਨੂੰ ਸੰਤ ਜੀ ਦੀ ਸਮਝ ਵਿਚ ਇਹ ਗੱਲ ਆ ਗਈ। ਉਨ੍ਹਾਂ ਦੇ ਅੰਦਰੋਂ ਦੇਸ਼ ਭਗਤੀ ਜਾਗੀ ਤੇ ਉਹਨਾਂ ਨੇ ਆਪਣਾ ਫੈਸਲਾ ਬਦਲ ਲਿਆ ਹੈ। ਪਰ ਅਕਾਲੀ ਲੀਡਰ ਅੱਜ ਵੀ ਅਪਣੀ ਓਸੇ ਨੀਤੀ ਉਤੇ ਡਟੇ ਹੋਏ ਹਨ। ਉਹ ਇਸ ਸੰਕਟ ਦੇ ਸਮੇਂ ਖਾਮੋਸ਼ ਤਮਾਸ਼ਾਈ ਬਣ ਕੇ ਖੜੇ ਹਨ। ਮਾਸਟਰ ਤਾਰਾ ਸਿੰਘ ਚੁਪ ਹਨ, ਸੰਤ ਫਤੇਹ ਸਿੰਘ ਜੀ ਨੂੰ ਬੋਲਣ ਨਹੀਂ ਦਿਤਾ ਜਾ ਰਿਹਾ। ਇੰਜ ਦਾ ਰਵਈਆ ਅਖਤਿਆਰ ਕੀਤਾ ਜਾ ਰਿਹਾ ਹੈ ਜਿਵੇਂ ਜਿਵੇਂ ਇਸ ਦੇਸ਼ ਨਾਲ ਇਹਨਾਂ ਦਾ ਕੋਈ ਸਬੰਧ ਨਹੀਂ।

ਸਿਖ ਸਮੁਚੇ ਤੌਰ ਤੇ ਇਸ ਵੇਲੇ ਸਰਕਾਰ ਦੇ ਨਾਲ ਹਨ, ਸਿਖ ਜਵਾਨ ਇਸ ਵੇਲੇ ਦੁਸ਼ਮਨ ਦੇ ਜਬਾੜੇ ਤੋੜ ਰਹੇ ਹਨ, ਪਰ ਅਕਾਲੀ ਲੀਡਰ ਅਲਗ ਥਲੱਗ ਖੜੇ ਰਹਿ ਕੇ ਇਕ ਵਾਰੀ ਫੇਰ 1929 ਵਾਲੀ ਕਹਾਣੀ ਦੁਹਰਾਉਣਾ ਚਾਹੁੰਦੇ ਹਨ। ਓਦੋਂ ਵੀ ਅਕਾਲੀ ਦਲ ਦੇ ਪਰਧਾਨ ਬਾਬਾ ਖੜਕ ਸਿੰਘ ਜੀ ਨੇ ਲਾਹੌਰ ਦੇ ਕਾਂਗਰਸ ਸਮਾਗਮ ਦਾ ਬਾਈਕਾਟ ਕਰਨ ਦਾ ਨਾਅਰਾ ਦਿਤਾ ਸੀ। ਉਹਨਾਂ ਨੇ ਹਰੇਕ ਸਿਖ ਨੂੰ ਹੁਕਮ ਦਿਤਾ ਸੀ ਕਿ ਜਿਹੜਾ ਉਸ ਸਮਾਗਮ ਵਿਚ ਸ਼ਾਮਲ ਹੋਵੇਗਾ, ਉਸਨੂੰ ਪੰਥ ਵਿਚੋਂ ਕਢ ਦਿਤਾ ਜਾਵੇਗਾ।

ਫਿਰ ਵੀ ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਸਿਖ ਉਸ ਸਮਾਗਮ ਵਿਚ ਸ਼ਾਮਲ ਹੋਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਨਾਮਧਾਰੀ ਸਿੰਘਾਂ ਨੇ ਜਵਾਹਰ ਲਾਲ ਦੇ ਜਲੂਸ ਦੀ ਅਗਵਾਈ ਕੀਤੀ ਸੀ। ਨਾਮਧਾਰੀਆਂ ਨੇ ਸਾਰੇ ਸਮਾਗਮ ਦੇ ਕੁਲ ਦਰਸ਼ਕਾਂ ਲਈ ਲੰਗਰ ਚਲਾਇਆ ਸੀ ਤੇ ਓਸੇ ਸਮਾਗਮ ਵਿਚ ਹੀ ਦੇਸ਼ ਦੀ ਪੂਰਨ ਅਜ਼ਾਦੀ ਦਾ ਪ੍ਰਸਤਾਓ ਪਾਸ ਹੋਇਆ ਸੀ।

ਸਿਖ ਅਜ ਵੀ ਮੋਰਚਿਆਂ ਉਤੇ ਹਨ- ਪਰ ਅਕਾਲੀ ਲੀਡਰ ਅਜ ਵੀ ਦਰਬਾਰ ਸਾਹਿਬ ਦੀ ਚਾਰ ਦੀਵਾਰੀ ਵਿਚ ਬੈਠੇ ਦੇਸ਼ ਨਾਲ ਉਪਰਾਮਤਾ ਦਾ ਮੁਜ਼ਾਹਰਾ ਕਰ ਰਹੇ ਹਨ।

# ਡਾ. ਦਰਸ਼ਨ ਸਿੰਘ ਮਠਾੜੂ ਸਨਮਾਣਤ

ਰਾਏਪੁਰ: ਜਿਸ ਵਿਅਕਤੀ ਦੀ ਬੱਚਪਣ ਤੋਂ ਹੀ ਸਮਾਜ ਸੇਵਕ ਹੋਣ ਦੀ ਲਗਨ ਹੋਵੇ ਅਤੇ ਆਪਣੇ ਜੀਵਨ ਵਿੱਚ ਦੇਸ਼ ਦੀ ਸੇਵਾ ਕਰਨ ਦੀ ਚਾਹਤ ਸੀ, ਉਸ ਵਿਅਕਤੀ ਉੱਪਰ ਸਤਿਗੁਰੂ ਉਦੇ ਸਿੰਘ ਜੀ ਦੀ ਅਪਾਰ ਕਿਰਪਾ ਹੈ ਅਤੇ ਉਨ੍ਹਾਂ ਦਾ ਪਰਿਵਾਰ ਦੇਸ਼ ਦੀ ਸੇਵਾ ਕਰਨ ਵਿੱਚ ਹਮੇਸ਼ਾ ਅੱਗੇ ਰਿਹਾ ਹੈ। ਉਨ੍ਹਾਂ ਦੇ ਸਤਿਕਾਰਯੋਗ ਪਿਤਾ ਜੀ ਅਤੇ ਹੋਰ ਵੀ ਮੈਂਬਰਾਂ ਨੇ ਵੱਖ ਵੱਖ ਅਹੁਦਿਆਂ ਤੇ ਕਈ ਸੂਬਿਆਂ ਵਿੱਚ ਜਾਕੇ ਫੌਜ ਦੀ ਨੌਕਰੀ ਕੀਤੀ ਹੈ। ਡਾਕਟਰ ਦਰਸ਼ਨ ਸਿੰਘ ਮਠਾੜੂ ਜਿਨ੍ਹਾ ਨੂੰ ਏਅਰ ਫੋਰਸ ਇੰਡੀਆ ਦੀ ਨੌਕਰੀ ਦੌਰਾਨ ਹਿੰਦ-ਪਾਕਿਸਤਾਨ ਦੀ 1965 ਅਤੇ 1971 ਦੀ ਜੰਗ ਲੜਣ ਦਾ ਸੁਭਾਗ ਮਿਲਿਆ। ਉਨ੍ਹਾਂ ਦੀਆਂ ਸੇਵਾਵਾਂ ਨੂੰ ਮੁੱਖ ਰੱਖਦਿਆਂ ਦਰਜਨਾਂ ਐਵਾਰਡ ਵੀ ਹਾਸਲ ਹੋਏ। ਡਾਕਟਰ ਦਰਸ਼ਨ ਸਿੰਘ ਮਠਾੜੂ ਵੱਲੋਂ ਦਿੱਤੀਆਂ ਸੇਵਾਵਾਂ ਨੂੰ ਮੁੱਖ ਰੱਖਦਿਆ ਛੱਤੀਸਗੜ੍ਹ ਵਿੱਖੇ ਸਾਬਕਾ ਸੈਨਿਕ ਪ੍ਰੀਸ਼ਦ ਸੰਸਥਾ ਵੱਲੋਂ ਇੱਕ ਵਿਸ਼ੇਸ਼ ਸਮਾਗਮ ਆਯੋਜਿਤ ਕਰਕੇ ਇਸ ਮਹਾਨ ਸ਼ਖ਼ਸੀਅਤ ਨੂੰ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ ਹੈ। ਡਾਕਟਰ ਦਰਸ਼ਨ ਸਿੰਘ ਮਠਾੜੂ ਸ਼ੁਰੂ ਤੋਂ ਹੀ ਨਾਮਧਾਰੀ ਸੰਪਰਦਾ ਨਾਲ ਜੁੜੇ ਹੋਏ ਹਨ ਅਤੇ ਹਮੇਸ਼ਾ ਉਹੀ ਪਹਿਰਾਵੇ ਵਿੱਚ ਹੀ ਉਨ੍ਹਾਂ ਨੇ ਪੰਜਾਬ ਵਿੱਚ ਡਾਕਟਰੀ ਦੀ ਡਿਗਰੀ ਹਾਸਲ ਕਰਕੇ ਲੋਕਾਂ ਦੀ



ਲੰਮਾ ਸਮਾਂ ਸੇਵਾ ਕੀਤੀ ਹੈ। ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸਮਾਗਮਾਂ ਮੌਕੇ ਉਨ੍ਹਾਂ ਵੱਲੋ ਮੁਫਤ ਮੈਡੀਕਲ ਕੈਂਪ ਵੀ ਲਗਾਏ ਜਾਂਦੇ ਰਹੇ ਹਨ। ਸਤਿਗੁਰੂ ਉਦੇ ਸਿੰਘ ਮਹਾਰਾਜ ਜੀ ਦੇ ਅਥਾਹ ਸੇਵਕਾਂ ਦੀ ਗਿਣਤੀ ਵਿੱਚ ਉਹ ਸਨਮਾਨੇ ਜਾਂਦੇ ਸਨ। ਉਨ੍ਹਾਂ ਦਾ ਮਹਾਨ ਅਸ਼ੀਰਵਾਦ ਹਮੇਸ਼ਾ ਪਰਿਵਾਰ ਦੇ ਸਿਰ ਤੇ ਰਿਹਾ ਹੈ।

ਕਿਸ਼ਤ-8

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਪਹਿਲੀ ਯਾਤਰਾ-1962 ਦੀ ਅਗਲੀ ਕਿਸ਼ਤ -ਸੰਪਾਦਕ)**

## ......ਪੰਜਵਾਂ ਦਿਨ

ਜਹਾਂਗੀਰ ਇਜਾਜ਼ਤ ਲੈ ਕੇ ਸਾਨੂੰ ਆ ਮਿਲਿਆ, ਅਸਾਂ ਦੁਹਾਂ ਗਲਵਕੜੀ ਵਿੱਚ ਲੈ ਕੇ ਪਿਆਰ ਦਿੱਤਾ। ਦਫਤਰ ਵਿੱਚ ਅਸਾਂ ਗੱਲਾਂ ਕੀਤੀਆਂ। ਹੈਡ ਮਾਸਟਰ ਸਾਹਿਬ ਤੋਂ ਇਜਾਜ਼ਤ ਲਈ ਤੇ ਬਾਹਰ ਆ। ਉਹ ਸਾਨੂੰ ਵਿਦਾ ਕਰਨ ਆ ਗਏ। ਬਾਹਰ ਕਾਫ਼ੀ ਟੀਚਰ ਖੜ੍ਹੇ ਸਨ। ਸਾਰਿਆਂ ਸਾਡੇ ਨਾਲ ਹੱਥ ਮਿਲਾਏ ਤੇ ਮੇਨ ਗੇਟ ਤੱਕ ਸਾਨੂੰ ਛੱਡਣ ਆਏ।

'ਤੁਸਾਂ ਕਿਉਂ ਖੇਚਲ ਕਰਨੀ ਸੀ, ਨਾਲੇ ਬੱਚਿਆਂ ਦੀ ਪੜ੍ਹਾਈ ਦਾ ਹਰਜ ਹੋਵੇਗਾ।' ਕਵੀ ਜੀ ਨੇ ਸਾਰੇ ਟੀਚਰਾਂ ਨੂੰ ਆਖਿਆ।

'ਨਹੀਂ ਬਾਦਸ਼ਾਹੋ, ਸਾਡਾ ਇਹ ਪੀਰੀਅਡ ਖ਼ਾਲੀ ਹੈ, ਸੋ ਤੁਹਾਡੇ ਨਾਲ ਮੁਲਾਕਾਤ ਕਰਨ ਦਾ ਸ਼ਰਫ਼ ਹਾਸਲ ਹੋ ਗਿਆ। ਅੱਲ੍ਹਾ ਮੀਆਂ ਦੇ ਸ਼ੁਕਰ ਗੁਜ਼ਾਰ ਹਾਂ ਕਿ ਤੁਹਾਡੇ ਜਿਹੇ ਫਰਿਸ਼ਤਾ ਸੂਰਤ-ਸੀਰਤ ਇਨਸਾਨਾਂ ਦੇ ਦੀਦਾਰ ਹੋ ਗਏ, ਆਮੀਨ।

'ਚੰਗਿਆਂ ਨੂੰ ਚੰਗੇ ਜ਼ਰੂਰ ਮਿਲ ਪੈਂਦੇ ਨੇ ਭਰਾਵੋ।' ਮੈਂ ਸਾਰਿਆਂ ਨੂੰ ਹੱਥ ਹਿਲਾ ਕੇ ਇਹ ਗੱਲ ਆਖੀ।

ਪਹਿਲਾਂ ਮਿਲੇ ਉਸਤਾਦ ਨੇ ਆਉਂਦੇ ਟਾਂਗੇ ਨੂੰ ਖੜ੍ਹਾ ਕੀਤਾ ਤੇ ਦੱਸਿਆ ਕਿ ਇਹਨਾਂ ਟਿੱਬੀ ਥਾਣੇ ਜਾਣਾ ਹੈ ਆਪਣੀ ਰਿਪੋਰਟ ਕਰਵਾਉਣ। ਅਸਾਂ ਇਹ ਉਹਨੂੰ ਪਹਿਲਾਂ ਹੀ ਦੱਸ ਦਿੱਤਾ ਸੀ।

ਥਾਣੇ ਦੇ ਬੂਹੇ ਅੱਗੇ ਅਸੀਂ ਟਾਂਗੇ ਤੋਂ ਉਤਰ ਕੇ ਪੈਸੇ ਦੇਣ ਲੱਗੇ ਤਾਂ ਟਾਂਗੇ ਵਾਲਾ ਕਹਿਣ ਲੱਗਾ ਪੈਸੇ ਤਾਂ ਪਹਿਲਾਂ ਹੀ ਉਸ ਮਾਸਟਰ ਨੇ ਦੇ ਦਿੱਤੇ ਸਨ।

'ਕਿਆ ਬਾਤ ਹੈ ਕੈਸੀ ਮਹਿਮਾਨ ਨਵਾਜ਼ੀ ਹੈ।' ਸ਼ੁਕਰੀਏ ਦੇ ਲਹਿਜੇ ਵਿੱਚ ਮੇਰੇ ਮੂੰਹੋਂ ਨਿਕਲ ਗਿਆ।

'ਸਰਦਾਰੋ ਉਹ ਮਾਸਟਰ ਬਹੁਤ ਵਧੀਆ ਆਦਮੀ ਹੈ। ਸਰਕਾਰ ਵਲੋਂ ਨੇਕ ਕੰਮ ਕਰਨ ਬਦਲੇ ਉਸਨੂੰ ਦੋ ਵਾਰ ਵਧੀਆ ਟੀਚਰ ਦਾ ਇਨਾਮ ਮਿਲ ਚੁੱਕਾ ਹੈ। ਮੇਰੇ ਘਰ ਦੇ ਕੋਲ ਹੀ ਰਹਿੰਦਾ ਹੈ। ਸ਼ਹਿਰ ਵਿੱਚ ਮੰਨਿਆ ਹੋਇਆ ਬੀਬਾ ਬੰਦਾ ਏ।' ਟਾਂਗੇ ਵਾਲੇ ਉਸ ਮਾਸਟਰ (ਜਿਸਦਾ ਨਾਂ ਉਸਨੇ ਮਹੀਓਦੀਨ ਦੱਸਿਆ ਸੀ) ਦੀ ਤਾਰੀਫ਼ ਦੇ ਪੁਲ ਬੰਨ੍ਹ ਦਿੱਤੇ।

ਅਸੀਂ ਥਾਣੇ ਦੇ ਅੰਦਰ ਗਏ, ਮੁੰਸ਼ੀ ਮੁਹੱਰਰ ਦਾ ਨਾਮ ਪੜ੍ਹਕੇ, ਕੁਰਸੀ ਤੇ ਬੈਠੇ ਇੱਕ ਨੌਜਵਾਨ ਨੇ ਸਾਨੂੰ ਕੁਰਸੀ ਤੇ ਬੈਠਣ ਲਈ ਕਹਿੰਦਿਆਂ ਹੱਸਦਿਆਂ ਹੋਇਆਂ ਆਖਿਆ, 'ਬਾਬਿਓ ਕਿਧਰ ਫਿਰਦੇ ਓ। ਤੁਹਾਡੀ ਤਾਂ ਰਾਤ ਦੀ ਇਤਲਾਹ ਆਈ ਪਈ ਹੈ ਥਾਣੇ। ਰਾਤ ਕਿੱਥੇ ਰਹੇ ਓ?

ਮੈਂ ਹੌਲੀ ਜਿਹੀ ਕਿਹਾ, 'ਅਸੀਂ ਰਾਤ ਹਰਬੰਸ ਪੁਰੇ ਸਾਂ ਭਾਈ ਸਾਹਿਬ ਕੋਲ।' ਕਿੱਡੀ ਵੱਡੀ ਗਲਤੀ ਤੁਸਾਂ ਕੀਤੀ ਏ। ਤੁਹਾਨੂੰ ਰਾਤ ਹੀ ਸਾਨੂੰ ਮਿਲ ਕੇ ਰਿਪੋਰਟ ਕਰਾਣੀ ਚਾਹੀਦੀ ਸੀ। ਖ਼ੁਦਾ ਨਾ ਖ਼ਾਸਤਾ ਤੁਹਾਡੇ ਨਾਲ ਕੋਈ ਹਾਦਸਾ ਹੋ ਜਾਂਦਾ ਤਾਂ ਸਾਡੀ ਸਰਕਾਰ ਵਾਸਤੇ ਪਰਾਬਲਮ ਹੋ ਜਾਣੀ ਸੀ ਤੇ ਖਾਸ ਕਰਕੇ ਸਾਡੇ ਲਈ, ਖੈਰ, ਤੁਸੀਂ ਆ ਗਏ, ਇਹ ਵੀ ਚੰਗਾ ਹੋਇਆ। ਮੈਂ ਹੁਣੇ ਸਿਪਾਹੀ ਭੇਜਣ ਲੱਗਾ ਸਾਂ ਹਰਬੰਸ ਪੁਰੇ, ਮੁੰਸ਼ੀ ਨੇ ਸਾਡੇ ਹੱਥੋਂ ਪਾਸਪੋਰਟ ਫੜਦਿਆਂ ਠਰ੍ਹਮੇ ਨਾਲ ਕਿਹਾ।

ਕਵੀ ਜੀ ਨੇ ਆਪਣੇ ਮਖ਼ਸੂਸ ਅੰਦਾਜ਼ ਵਿੱਚ ਕਿਹਾ, 'ਬਹੁਤ ਮਿਹਰਬਾਨੀ ਵਾਕੇਈ ਸਾਡੇ ਤੋਂ ਭਾਰੀ ਗਲਤੀ ਹੋਈ ਸੀ, ਪਰ ਤੁਹਾਡੇ ਵਰਗੇ ਮਿਹਰਬਾਨ ਇਹਨਾਂ ਨੂੰ ਸੁਧਾਰ ਵੀ ਲੈਂਦੇ ਨੇ ਮੁੰਸ਼ੀ ਸਾਹਿਬ।'

ਆਪਣੇ ਕਾਗਜ਼ਾਤ ਵਿੱਚ ਸਾਡੇ ਪਾਸਪੋਰਟ ਦਾ ਅੰਦਰਾਜ ਕਰਕੇ ਪਾਸਪੋਰਟ ਸਾਡੇ ਹੱਥ ਫੜਾਉਂਦੇ ਹੋਏ ਮੁੰਨਸ਼ੀ ਨੇ ਸਾਨੂੰ ਚਾਹ ਪਾਣੀ ਦਾ ਨਿਓਂਤਾ ਦਿੱਤਾ।

ਚਾਹ ਆ ਗਈ, ਨਾਲ ਵਧੀਆ ਬਿਸਕੁਟ। ਮੁਨਸ਼ੀ ਤੇ ਕਵੀ ਜੀ ਚਾਹ ਪੀਂਦੇ ਰਹੇ ਤੇ ਮੈਂ ਬਿਸਕੁਟ ਹੀ ਪਾਣੀ ਨਾਲ ਖਾਂਦਾ ਰਿਹਾ। ਮੁਨਸ਼ੀ ਜੀ ਨੂੰ ਮੈਂ ਪੁੱਛਿਆ, 'ਹੁਣ ਤਾਂ ਨਹੀਂ ਕੋਈ ਖਤਰਾ ਮੀਆਂ ਜੀ।'

'ਨਹੀਂ ਭਾਜੀ ਹੁਣ ਜਿੱਥੇ ਮਰਜੀ ਫਿਰੋ ਤੁਰੋ, ਲਾਹੌਰ ਕੀ ਪਾਕਿਸਤਾਨ ਤੁਹਾਡਾ ਏ।' ਮੁਨਸ਼ੀ ਨੇ ਅਪਣੱਤ ਨਾਲ ਆਖਿਆ।

ਥਾਣੇ ਦੇ ਗੇਟ ਤੱਕ ਸਾਨੂੰ ਵਿਦਾ ਕਰਨ ਆਏ ਤੇ ਸਾਡੇ ਅਗਲੇ ਪ੍ਰੋਗਰਾਮ ਲਈ ਪੁੱਛਿਆ, ਕਵੀ ਜੀ ਨੇ ਇੱਕ ਚਿੱਟ ਵਿਖਾਈ ਐਡਰੈਸ ਵਾਲੀ। ਮੁਨਸ਼ੀ ਨੇ ਕਿਹਾ ਕਿ ਉਥੇ ਤਾਂ ਤੁਹਾਨੂੰ ਤੁਰ ਕੇ ਹੀ ਜਾਣਾ ਪੈਣਾ ਏ।

ਮੁਨਸ਼ੀ ਨਾਲ ਦੁਆ ਸਲਾਮ ਕਰਕੇ ਅਸੀਂ ਉਸਦੇ ਦੱਸੇ ਰਸਤੇ ਤੁਰ ਪਏ।

ਅਸਾਂ ਭਾਈ ਨਸੀਰ ਜੋ ਮਹਾਰਾਜ ਬੀਰ ਸਿੰਘ ਜੀ ਦਾ ਤਬਲੇ ਦਾ ਉਸਤਾਦ ਤੇ ਭਾਈ ਤਾਬਾ ਗੁਰਬਾਣੀ ਦੇ ਮਹਾਨ ਰਾਗੀ ਪਾਸ ਜਾਣਾ ਸੀ। ਸਾਨੂੰ ਇਹਨਾਂ ਦੋਹਾਂ ਬਜ਼ੁਰਗ ਉਸਤਾਦਾਂ ਨੂੰ ਮਿਲ ਕੇ ਆਉਣ ਲਈ ਸਤਿਗੁਰੂ ਜੀ ਵਲੋਂ ਹੁਕਮ ਹੋਇਆ ਸੀ। ਫਿਰਦੇ ਫਰਾਂਦੇ ਅਸਾਂ ਉਹਨਾਂ ਦਾ ਘਰ ਲੱਭ ਹੀ ਲਿਆ। ਭਾਈ ਨਸੀਰ ਜਿੱਥੇ ਉਹਨਾਂ ਨੂੰ ਨਸੀਰਾ ਮਾਲੀ ਕਹਿੰਦੇ ਸਨ, ਘਰੋਂ ਕਿਤੇ ਬਾਜ਼ਾਰ ਗਿਆ ਹੋਇਆ ਸੀ। ਪਤਾ ਲੱਗਣ ਤੇ ਭੱਜਾ ਆਇਆ ਤੇ ਸਾਨੂੰ ਦੋਹਾਂ ਨੂੰ ਗਲਵਕੜੀ ਵਿੱਚ ਲੈ ਲਿਆ ਤੇ ਉਤੋਂ ਰੋਣ ਲੱਗ ਪਿਆ।

'ਮੁਬਾਰਕ ਇਹ ਘੜੀ, ਧੰਨ ਭਾਗ ਮੇਰੇ, ਤੁਸੀਂ ਜ਼ਰੂਰ ਭੈਣੀ ਸਾਹਿਬੋਂ ਆਏ ਹੋ।' ਡੁਸਕਦੇ ਹੋਇਆ ਭਾਈ ਨਸੀਰ ਏਨਾ ਹੀ ਕਹਿ ਸਕਿਆ।

'ਹਾਂ ਨਸੀਰ ਜੀ ਤੁਸਾਂ ਠੀਕ ਸਮਝਿਆ ਹੈ, ਯਾਦ ਕਰੋ, ਮੈਂ ਪ੍ਰੀਤਮ ਸਿੰਘ ਕਵੀ ਹਾਂ ਤੇ ਇਹ ਮਾਸਟਰ ਅਮਰੀਕ ਸਿੰਘ ਹੈ, ਤੁਸੀਂ ਜਦੋਂ ਭਾਰਤ ਗਏ ਸੀ ਤਾਂ ਇੱਕ ਮਹੀਨਾ ਸ੍ਰੀ ਜੀਵਨ ਨਗਰ ਵੀ ਰਹੇ ਸੀ।'

'ਓਏ ਮੈਂ ਸੱਦਕੇ ਜਾਵਾਂ, ਮੈਂ ਕੁਰਬਾਨ ਜਾਵਾਂ, ਉਹਨਾਂ ਰਾਹਾਂ ਤੋਂ ਜਿਥੋਂ ਤੁਸੀਂ ਆਏ ਹੋ, ਅੱਲ੍ਹਾ ਮੀਆਂ ਤੁਹਾਨੂੰ ਲੰਮੀ ਹਯਾਤੀ ਦੇਵੇ।' ਭਾਈ ਨਸੀਰ

ਜਿਵੇਂ ਮਸਤਾਨਾ ਹੋ ਗਿਆ ਸੀ।

ਅਸਾਂ ਸਤਿਗੁਰੂ ਜੀ ਦੇ ਭੇਜੇ ਹੋਏ ਕੁੱਝ ਪੈਸੇ ਤੇ ਕੁੱਝ ਕੱਪੜੇ ਦਿੱਤੇ ਤੇ ਆਖਿਆ, 'ਅਸੀਂ ਤੁਹਾਨੂੰ ਫੇਰ ਭਾਰਤ ਬੁਲਾਨ ਦਾ ਜਤਨ ਕਰ ਰਹੇ ਹਾਂ।'

ਇਤਨੇ ਨੂੰ ਭਾਈ ਤਾਬਾ ਵੀ ਆ ਗਿਆ। ਬਹੁਤ ਬਿਰਧ ਹੋ ਚੁੱਕਾ ਸੀ ਵਿਚਾਰਾ। ਸਾਨੂੰ ਵੇਖ ਕੇ ਖਿੜ ਉਠਿਆ। ਉਹਨੂੰ ਵੀ ਤੋਹਫ਼ੇ ਜੋ ਸਤਿਗੁਰੂ ਜੀ ਨੇ ਭੇਜੇ ਸਨ, ਦਿੱਤੇ। ਦੋਹਾਂ ਨੇ ਸਾਰੀਆਂ ਚੀਜ਼ਾਂ ਸਿਰਾਂ ਤੇ ਧਰੀਆਂ।

ਮੈਨੂੰ ਯਾਦ ਆਇਆ ਜਦੋਂ ਇਹ ਜੋੜੀ ਜੀਵਨ ਨਗਰ ਗਈ ਸੀ ਤਾਂ ਮੇਰੀ ਡਿਊਟੀ ਇਹਨਾਂ ਨੂੰ ਸੰਭਾਲਣ ਦੀ ਲੱਗੀ ਹੋਈ ਸੀ, ਮੈਂ ਸਕੂਲੋਂ ਆ ਕੇ ਪੁੱਛਦਾ, 'ਕੋਈ ਤਕਲੀਫ਼ ਤਾਂ ਨਹੀਂ ਹੋਈ, ਕੋਈ ਲੋੜ ਹੋਵੇ ਤਾਂ ਦੱਸਣਾ, ਸੰਗਾ ਨਹੀਂ ਕਰਨੀ।'

ਭਾਈ ਨਸੀਰ ਸਾਡੇ ਕੋਲੋਂ ਉਠਕੇ ਅੰਦਰ ਗਿਆ ਤੇ ਹੱਥ ਵਿੱਚ ਕੁੱਝ ਫੜੀ ਲਿਆਉਂਦਾ ਦਿੱਸਿਆ। ਕਵੀ ਜੀ ਹੁਰਾਂ ਕੋਲ ਬਹਿਕੇ ਚਾਂਦੀ ਦੇ ਪੰਜ ਰੁਪਏ ਅੱਗੇ ਰੱਖ ਕੇ ਕਹਿਣ ਲੱਗਾ, ਇਹ ਰੁਪਈਏ ਉਦੋਂ ਦੇ ਮੇਰੇ ਕੋਲ ਨੇ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਆਪਣਾ ਪ੍ਰੋਗਰਾਮ ਪੇਸ਼ ਕਰਦੇ ਸਾਂ ਤਾਂ ਮਲਕਾ ਦੇ ਬੁੱਤ ਵਾਲੇ ਚਾਂਦੀ ਦੇ ਰੁਪਈਆਂ ਦਾ ਢੇਰ ਲੱਗ ਜਾਂਦਾ ਸੀ। ਇਹ ਪੰਜ ਰੁਪਏ ਮੈਂ ਬਚਾਕੇ ਨਿਸ਼ਾਨੀ ਵਜੋਂ ਰੱਖੇ ਹੋਏ ਸਨ ਸੋ 'ਜਿਸ ਕੀ ਵਸਤ ਤਿਸਿ ਅੱਗੇ ਰਾਖੈ' ਦੇ ਵਾਕ ਅਨੁਸਾਰ ਇਹ ਪੰਜ ਰੁਪਏ ਸ੍ਰੀ ਸਤਿਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਣਾ। ਅਸੀਂ ਗਰੀਬ ਹੋਰ ਕੀ ਭੇਟਾ ਕਰ ਸਕਦੇ ਹਾਂ।' ਭਾਈ ਨਸੀਰ ਦੀਆਂ ਅੱਖਾਂ ਵਿੱਚ ਫੇਰ ਗਲੇਡੂ ਸਨ।

ਕਵੀ ਜੀ ਨੇ ਭਾਈ ਨਸੀਰ ਨੂੰ ਗਲਵਕੜੀ ਵਿੱਚ ਘੁਟਦਿਆਂ ਕਿਹਾ, 'ਤੁਸਾਂ ਬਹੁਤ ਕੁੱਝ ਦਿੱਤਾ ਏ, ਸਾਨੂੰ ਸਾਡੇ ਨਾਮਧਾਰੀਆਂ ਵਿੱਚ ਜੋ ਸੋਨਾ ਦਾਨ ਕਰ ਆਏ ਹੋ, ਉਹ ਹੀਰੇ ਮੋਤੀਆਂ ਨਾਲੋਂ ਕਿਤੇ ਵੱਧ ਕੀਮਤੀ ਏ।'

ਭਾਈ ਤਾਬੇ ਨੇ ਵੀ ਰੁਪਈਆਂ ਨੂੰ ਹੱਥ ਲਾਇਆ ਤੇ ਆਖਿਆ, 'ਮੇਰੀ ਵੀ ਹਾਜ਼ਰੀ ਲਵਾ ਦੇਣੀ ਹਜ਼ੂਰ ਕੋਲ, ਫੇਰ ਬੋਲਿਆ, ਗੁਰਬਾਣੀ ਸੰਗੀਤ ਜਿਸ ਨੂੰ ਤੁਸੀਂ ਸੋਨਾ ਕਹਿੰਦੇ ਓ ਅੱਜ ਗੱਧਿਆਂ ਦੇ ਗਲ ਮੋਤੀ ਪਿਆ ਹੋਇਆ ਏ, ਜਿੰਨਾ ਉਂਗਲਾਂ ਨੇ ਸਾਰੇ ਭਾਰਤ ਨੂੰ ਉਂਗਲਾਂ 'ਤੇ ਨਚਾ ਸੁੱਟਿਆ ਸੀ, ਉਹ ਉਂਗਲਾਂ ਤੇ ਹੱਥ ਸਾਰਾ ਦਿਨ ਬਾਗ ਦੀ ਗੋਡੀ ਕਰਦੇ ਹਨ। ਜਿਹੜਾ ਗਲਾ ਕਦੀ ਰਾਜ ਦਰਬਾਰਾਂ ਵਿੱਚ ਬੜੀ ਸ਼ਰਧਾ ਨਾਲ ਸੁਣਿਆ ਜਾਂਦਾ ਸੀ, ਅੱਜ ਸਾਰਾ ਦਿਨ ਬਾਗ ਵਿੱਚੋਂ ਕਾਂ ਉਡਾਂਦਾ ਸ਼ਾਮ ਨੂੰ ਬਹਿ ਜਾਂਦਾ ਏ। ਭਾਵ ਦੋਵੇਂ ਅੱਜ ਨਸੀਰਾ ਮਾਲੀ ਤੇ ਤਾਬਾ ਰਾਖਾ ਅਖਵਾਂਦੇ ਹਾਂ। ਸਾਡੇ ਕਦਰ ਦਾਨ ਓਥੇ ਰਹਿ ਗਏ ਤੇ ਅਸੀਂ ਇਹ ਸੰਗੀਤ ਦਾ ਸੋਨਾ ਲੈ ਕੇ ਕਬਰ ਵਿੱਚ ਦੱਬੇ ਜਾਵਾਂਗੇ।

ਕਵੀ ਜੀ ਨੇ ਪੰਜ ਰੁਪਏ ਰੁਮਾਲ ਵਿੱਚ ਬੰਨ ਕੇ ਬੈਗ ਵਿੱਚ ਪਾ ਲਏ। ਅਸਾਂ ਦੋਹਾਂ ਨੇ ਫੇਰ ਗਲਵਕੜੀ ਪਾਈ ਪਰ ਨਮ ਅੱਖਾਂ ਨਾਲ ਇੱਕ ਦੂਜੇ ਨੂੰ ਵੇਖਿਆ ਤੇ ਵਾਪਸ ਮੁੜ ਪਏ।

ਰਾਹ ਵਿੱਚ ਕਵੀ ਜੀ ਨੇ ਹੌਕਾ ਭਰ ਕੇ ਗੱਲ ਸ਼ੁਰੂ ਕਰ ਦਿੱਤੀ। ''ਜਿਵੇਂ ਕਦੇ ਧਿਆਨ ਚੰਦ ਹਾਕੀ ਪਲੇਅਰ ਦੀ ਹਾਕੀ ਚੈਕ ਕੀਤੀ ਜਾਂਦੀ ਸੀ ਕਿ ਹਾਕੀ ਵਿੱਚ ਕੋਈ ਚੀਜ਼ ਤਾਂ ਨਹੀਂ ਲੱਗੀ ਹੋਈ ਕਿ ਬਾਲ ਇਹਦੀ ਹਾਕੀ ਨਾਲੋਂ ਲਹਿੰਦਾ ਹੀ ਨਹੀਂ। ਠੀਕ ਇਸੇ ਤਰ੍ਹਾਂ ਭਾਈ ਨਸੀਰ ਦੀਆਂ ਉਂਗਲੀਆਂ ਫੜ ਫੜ ਕੇ ਵੇਖੀਆਂ ਜਾਂਦੀਆਂ ਸਨ ਕਿ ਕਿਤੇ ਪੰਜਾਂ ਦੀ ਥਾਂ ਦਸ ਤਾਂ ਨਹੀਂ ਜੋ ਏਨੀ ਤੇਜ਼ ਗਤੀ ਨਾਲ ਥਿਰਕਦੀਆਂ ਹਨ ਕਿ ਪੰਜ ਉਂਗਲੀਆਂ ਏਨੀ ਤੇਜੀ ਨਾਲ ਨਹੀਂ ਚੱਲ ਸਕਦੀਆਂ ਤੇ ਭਾਈ ਤਾਬੇ ਦੇ ਗਲੇ ਵਿੱਚ ਸੁਰਸਤੀ ਦਾ ਵਾਸ ਸੀ ਜਦੋਂ ਗਾਉਂਦਾ ਤਾਂ ਸੰਗੀਤ ਨਾ ਜਾਣਨ ਵਾਲੇ ਵੀ ਮਸਤੀ ਵਿੱਚ ਸਿਰ ਹਿਲਾਣ ਲੱਗੇ ਪੈਂਦੇ।'' ਅਸੀਂ ਤੁਰੇ ਜਾ ਰਹੇ ਸਾਂ ਤੇ ਉਹਨਾਂ ਦੀਆਂ ਗੱਲਾਂ ਕਰ ਰਹੇ ਸਾਂ।

ਕਵੀ ਜੀ ਨੇ ਗੱਲ ਜਾਰੀ ਰੱਖੀ, 'ਕਿੰਨਾ ਨੁਕਸਾਨ ਹੋਇਆ ਏ ਸਾਡੇ ਪੁਰਾਣੇ ਵਿਰਸੇ ਦਾ, ਸਦੀਆਂ ਤੋਂ ਸਾਂਭਿਆ ਗੁਰਬਾਣੀ ਸੰਗੀਤ ਅੱਜ ਡੂੰਘੇ ਖੂਹੇ ਜਾ ਡਿੱਗਾ ਹੈ।' ਅਫ਼ਸੋਸ ਹੈ ਸਦ ਅਫ਼ਸੋਸ।

ਅਸੀਂ ਪਤਾ ਨਹੀਂ ਕਿੰਨਾ ਚਿਰ ਗੱਲਾਂ ਕਰਦੇ ਤੁਰੇ ਜਾਂਦੇ ਜੇ ਮੈਂ ਕਵੀ ਜੀ ਨੂੰ ਨਾ ਪੁੱਛਦਾ ਕਿ ਆਪਾਂ ਹੁਣ ਕਿੱਧਰ ਜਾਣਾ ਹੈ?

'ਓਹੋ ਆਪਾਂ ਹਰਬੰਸ ਪੁਰੇ ਅਪੜਨਾ ਏ ਤੇ ਸਾਢੇ ਚਾਰ ਵਜੇ ਉਹੀ ਡੱਬਾ ਜਾਂਦਾ ਏ, ਟਾਂਗਾ ਪਤਾ ਨਹੀਂ ਕਦੋਂ ਤੇ ਕਿੱਥੇ ਮਿਲੇ, ਆਪਾਂ ਜਲਦੀ ਸਟੇਸ਼ਨ ਤੇ ਪੁੱਜੀਏ।

ਇੱਕ ਲੋਕਲ ਟਾਂਗਾ ਲੈ ਕੇ ਅਸੀਂ ਹਰਬੰਸਪੁਰੇ ਜਾਣ ਵਾਲੇ ਡੱਬੇ ਵਿੱਚ ਚੜ੍ਹ ਹੀ ਗਏ।

ਕਵੀ ਜੀ ਨੇ ਹਾਸੇ ਨਾਲ ਮੈਨੂੰ ਆਖਿਆ, 'ਹੁਣ ਨਾ ਕਿਸੇ ਨੂੰ ਪਾਸਪੋਰਟ ਫੜਾ ਦੇਈਂ, ਉਸ ਦਿਨ ਵਾਲਾ ਸਿਪਾਹੀ ਹੁਣ ਨਹੀਂ ਮਿਲਣਾ।'

ਅਸੀਂ ਗੱਲ ਕਰ ਹੀ ਰਹੇ ਸਾਂ ਕਿ ਓਹੋ ਸਿਪਾਹੀ ਫੇਰ ਆ ਗਿਆ ਤੇ ਮਜ਼ਾਕ ਨਾਲ ਕਹਿਣ ਲੱਗਾ, 'ਅੱਜ ਤੇ ਨਹੀਂ ਕਾਗਜ਼ ਕਿਸੇ ਨੂੰ ਫੜਾ ਦਿਤੇ ਸਰਦਾਰੋ।'

'ਨਹੀਂ ਬਾਦਸ਼ਾਹੋ, ਰੋਜ਼ ਥੋੜ੍ਹੀਆਂ ਗਲਤੀਆਂ ਹੁੰਦੀਆਂ ਨੇ।' ਮੈਂ ਸ਼ਰਮਿੰਦਗੀ ਭਰੇ ਲਹਿਜੇ ਵਿੱਚ ਕਿਹਾ।

ਸਾਡੇ ਗੱਲਾਂ ਕਰਦਿਆਂ ਹਰਬੰਸ ਪੁਰੇ ਦਾ ਸਟੇਸ਼ਨ ਆ ਗਿਆ, ਅਸੀਂ ਗੱਲਾਂ ਵਿਚੇ ਛੱਡ ਕੇ ਉਤਰੇ ਤੇ ਉਸ ਰਾਹੇ ਤੁਰ ਪਏ ਜਿੱਥੋਂ ਕਲ੍ਹ ਲੰਘੇ ਸਾਂ। ਜਿੱਥੇ ਸਾਨੂੰ ਬੀਬੀ ਅਜ਼ੀਜ਼ ਤੇ ਅਸ਼ਰਫ਼ ਮਿਲੀਆਂ ਸਨ। ਓਥੇ ਆਏ ਤਾਂ ਕਲ੍ਹ ਵਾਲਾ ਸੀਨ ਫਿਰ ਮੇਰੇ ਮਨ ਨੂੰ ਹਿਲਾ ਗਿਆ।

ਹਰਬੰਸ ਪੁਰੇ ਪੁਜੇ ਤਾਂ ਸਾਰਾ ਪਰਵਾਰ ਸਾਡੀ ਇੰਤਜਾਰ ਕਰ ਰਿਹਾ ਸੀ। ਅਸਾਂ ਸਾਰੇ ਦਿਨ ਦੀ ਕਾਰਵਾਈ ਸੁਣਾਈ ਤਾਂ ਸਾਰੇ ਬੜੇ ਖੁਸ਼ ਹੋਏ।

ਰਾਤ ਦਾ ਖਾਣਾ ਸਾਰਿਆਂ ਕੱਠੇ ਬਹਿ ਕੇ ਖਾਧਾ, ਨਾਲ ਮਿੱਠੀਆਂ ਮਿੱਠੀਆਂ ਗੱਲਾਂ ਚੱਲਦੀਆਂ ਰਹੀਆਂ। ਅਸ਼ਰਫ਼ ਕਹਿ ਰਹੀ ਸੀ, 'ਮਾਮਾ ਜੀ ਮੇਰਾ ਫੈਸਲਾ ਕੋਈ ਕਰਕੇ ਜਾਇਓ।'

ਕਵੀ ਜੀ ਨੇ ਸਮਝਾਇਆ, 'ਬੇਟਾ ਜੋ ਕੁੱਝ ਕਰਨੈ ਬਹੁਤ ਸੋਚ ਸਮਝ ਕੇ ਤੇ ਸੰਭਲ ਕੇ ਕਰਿਓ। ਆਪਣੇ ਪੈਰਾਂ ਤੇ ਆਪ ਉਠੋ ਮੈਂ ਤਾਂ ਕਹਿਨਾਂ ਤੇਰੀ ਕਿਹੜੀ ਉਮਰ ਏ ਹਾਲੇ। ਪੜ੍ਹਾਈ ਫੇਰ ਸ਼ੁਰੂ ਕਰੋ। ਹਿੰਮਤ ਕਰੋ ਕਿਸੇ ਦਾ ਆਸਰਾ ਨਾ ਤੱਕੋ। ਆਪੇ ਅੱਲ੍ਹਾ ਪਾਕ ਸਭ ਕੁੱਝ ਠੀਕ ਕਰ ਦੇਵੇਗਾ।'

'ਅੱਲ੍ਹਾ ਪਾਕ ਤਾਂ ਠੀਕ ਹੀ ਕਰਦੈ ਮਾਮਾ ਜੀ। ਮੇਰੀ ਵਾਰੀ ਜ਼ਰਾ ਅਣਗਹਿਲੀ ਕਰ ਰਿਹਾ ਹੈ।' ਅਸ਼ਰਫ਼ ਉਦਾਸ ਹੋ ਗਈ ਸੀ।

'ਨਹੀਂ ਬੇਟਾ ਸਭ ਠੀਕ ਹੋ ਜਾਏਗਾ, ਜੇ ਤੁਸੀਂ ਆਪ ਹਿੰਮਤ ਕਰੋਗੇ। ਕਹਿੰਦੇ ਨੇ 'ਹਿੰਮਤੇ ਮਦਦੇ ਮਦਦੇ ਖ਼ੁਦਾ' ਹਿੰਮਤ ਵਾਲਿਆਂ ਦੀ ਹੀ ਖ਼ੁਦਾ ਮਦਦ ਕਰਦਾ ਏ।' ਕਵੀ ਜੀ ਅੰਦਰੋਂ ਅਸ਼ਰਫ਼ ਦਾ ਹੌਂਸਲਾ ਵਧਾ ਰਹੇ ਸਨ।

ਬੇਟਾ ਅਸ਼ਰਫ਼ ਮੈਂ ਤੈਨੂੰ ਇੱਕ ਮਿਸਾਲ ਸੁਣਾਉਣ ਲੱਗਾ ਹਾਂ' ਮੈਂ ਵਿਚੋਂ ਹੀ ਗੱਲ ਫੜ ਲਈ। ਸਾਡੇ ਰਿਸ਼ਤੇਦਾਰਾਂ ਵਿੱਚੋਂ ਵੀ ਇੱਕ ਬੀਬੀ ਤੇ ਇਹ ਮੁਸ਼ੀਬਤ ਬਣੀ ਸੀ, ਪਰ ਉਸ ਨੇ ਫੇਰ ਪੜ੍ਹਾਈ ਕਰਕੇ ਐਮ.ਏ. ਕੀਤਾ, ਫੇਰ ਐਮ.ਐਡ. ਕੀਤੀ। ਚੰਗੇ ਨੰਬਰਾਂ ਕਰਕੇ ਉਹਨੂੰ ਸਰਵਿਸ ਮਿਲ ਗਈ। ਅੱਜ ਉਹ ਇੱਕ ਸਰਕਾਰੀ ਹਾਈ ਸਕੂਲ ਦੀ ਪ੍ਰਿੰਸੀਪਲ ਹੈ। ਏਸੇ ਲਾਈਨ ਵਾਲੇ ਕਿਸੇ ਮਨੁੱਖ ਨਾਲ ਸਮਝੌਤਾ ਕਰ ਲਿਆ। ਅੱਜ ਦੋ ਬੱਚਿਆਂ ਦੀ ਮਾਂ ਹੈ ਤੇ ਜਿਸ ਨੇ ਉਹਨੂੰ ਤਲਾਕ ਦਿੱਤਾ ਸੀ, ਕਿਸੇ ਸਕੂਲ ਵਿੱਚ ਚਪੜਾਸੀ ਲੱਗਾ ਹੋਇਆ ਏ। ਨਾ ਰੰਨ ਨਾ ਕੰਨ ਜ਼ਿੰਦਗੀ ਦੇ ਔਖੇ ਦਿਨ ਕੱਟ ਰਿਹਾ ਏ।'

'ਅੱਛਾ ਮਾਮਾ ਜੀ, ਮੈਂ ਵੀ ਹਿੰਮਤ ਕਰਾਂਗੀ ਤੇ ਕੁੱਝ ਬਣ ਕੇ ਹੀ ਅਗਲਾ ਕਦਮ ਚੁੱਕਾਂਗੀ, ਤੁਸੀਂ ਮੈਨੂੰ ਅਸੀਸ ਦਿਓ। ਮੈਂ ਆਪਣੇ ਅਜ਼ਮ ਵਿੱਚ ਕਾਮਯਾਬ ਹੋ ਕੇ ਲੋਕਾਂ ਨੂੰ ਵਿਖਾ ਸਕਾਂਗੀ। ਖ਼ੁਦਾਵੰਦ ਕਰੀਮ ਮੇਰੀ ਮਦਦ ਕਰਨ।

▪

VARTMAN HINDUSTAN (Punjabi Monthly)
WZ-1094 (15A) Basai Darapur, New Delhi-110015

AUGUST 2022

R.N.I. No. DEL PUN/2004/13786

ਸਤਿਗੁਰੂ ਉਦੇ ਸਿੰਘ ਜੀ ਕਨੇਡਾ ਦੌਰੇ ਸਮੇਂ ਉਘੇ ਲੇਖਕ ਵਰਿਆਮ ਸਿੰਘ ਸੰਧੂ ਅਤੇ ਰਜਵੰਤ ਕੌਰ ਸੰਧੂ ਦੇ ਨਿਵਾਸ 'ਤੇ ਆਪਣੇ ਸਿੱਖਾ ਸੇਵਕਾਂ ਸਹਿਤ ਦਰਸ਼ਨ ਦਿੱਤੇ। ਲੇਖਕ ਨੇ ਆਪਣੀ ਪੁਸਤਕ 'ਗੁਰੂ ਨਾਨਕ ਪਾਤਸ਼ਾਹ ਨੂੰ ਮਿਲਦਿਆਂ' ਸਤਿਗੁਰੂ ਜੀ ਨੂੰ ਭੇਟ ਕਰ ਖੁਸ਼ੀਆਂ ਪ੍ਰਾਪਤ ਕੀਤੀਆਂ।





ਨਾਮਧਾਰੀ ਵਿਦਿਅਕ ਜਥਾ ਵਲੋਂ ਰਾਮਪੁਰਾ ਫੂਲ ਮਾਲਵਾ ਜੋਨ ਵਿਖੇ ਗੁਰਮਤ ਸਿਖਲਾਈ ਸਮਾਗਮ








ਸੈਨਿਕ ਪਰਿਸ਼ਦ ਵਲੋਂ ਡਾ. ਦਰਸ਼ਨ ਸਿੰਘ ਮਠਾਰੂ ਸਨਮਾਨਿਤ





ਪੰਜਾਬ ਐਂਡ ਸਿੰਧ ਬੈਂਕ ਦੇ ਸਾਬਕਾ ਡੀਜੀਐਮ ਸ੍ਰ. ਮਖਣ ਸਿੰਘ ਦੀ ਧਰਮ ਪਤਨੀ ਪ੍ਰਿੰਸੀਪਲ ਬਲਬੀਰ ਕੌਰ ਦੇ ਸ਼ਰਧਾਂਜਲੀ ਸਮਾਗਮ 'ਚ ਹਾਜ਼ਰੀਨ ਦਾ ਦਰਿਸ਼

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778